ਹਨ। ਇਸ ਕਰਕੇ ਚੰਗੇ ਗੁਰਸਿੱਖ, ਗੁਰਮੁਖ, ਸੰਤ, ਸਾਧੂ, ਬ੍ਰਹਮ-ਗਿਆਨੀ ਦੇ ਜੋ ਲੱਛਣ ਦਿੱਤੇ ਗਏ ਹਨ, ਉਨ੍ਹਾਂ ਦੀ ਕਮਾਈ ਹੀ ਪੰਥਕ ਹਸਤੀ ਦੀ ਅਸਲ ਆਤਮਾ ਹੈ। ਇਹ ਉੱਚ ਜੀਵਨ ਵਾਲੇ ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ ਚਾਹੁਣ ਵਾਲੇ ਮਹਾਂਪੁਰਸ਼, ਪਰਮ-ਸੱਤਾ ਨਾਲ ਅਭੇਦ ਹੁੰਦੇ ਹਨ, ਇਸ ਕਰਕੇ ਇਨ੍ਹਾਂ ਨੂੰ ਵੱਖ ਨਹੀਂ ਕਿਹਾ ਜਾ ਸਕਦਾ:

- *ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ॥*
  *ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥* *(ਪੰਨਾ ੩੯੭)*
- *ਸੋਈ ਸੰਤੁ ਜਿ ਭਾਵੈ ਰਾਮ॥ ਸੰਤ ਗੋਬਿੰਦ ਕੈ ਏਕੈ ਕਾਮ॥* *(ਪੰਨਾ ੮੬੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੀਵਨ-ਜੁਗਤੀ ਦੀ ਪਛਾਣ ਵਾਲੇ ਪੂਰਨ ਪੁਰਖ ਦੀ ਇਹ ਤਾਰੀਫ਼ ਕੀਤੀ ਗਈ ਹੈ:

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧॥ ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥* *(ਪੰਨਾ ੬੩੩)*

ਦਸਮ ਗ੍ਰੰਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਖਾਲਸਾ' ਦੇ ਲੱਛਣ ਇਹ ਕੀਤੇ ਹਨ:

*ਜਾਗਤ ਜੋਤ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ, ਗੋਰ ਮੜੀ ਮਟ ਭੂਲਿ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹ ਏਕ ਪਛਾਨੈ॥*
*ਪੂਰਨ ਜੋਤਿ ਜਗੈ ਘਟ ਮੈ, ਤਬ ਖਾਲਸ ਤਾਂਹਿ ਨਖਾਲਸ ਜਾਨੈ॥*

ਸੋ ਹਰ ਗੁਰਸਿੱਖ ਜਾਂ ਤਿਆਰ-ਬਰ-ਤਿਆਰ ਖਾਲਸਾ, ਪੰਥਕ ਹਸਤੀ ਦਾ ਅੰਗ ਹੈ, ਅਜਿਹੇ ਘਾਲ-ਕਮਾਈ ਵਾਲੇ ਨੇਕ-ਪੁਰਸ਼ਾਂ ਦਾ ਸੰਗਠਨ ਹੀ 'ਪੰਥ' ਕਹਾਉਂਦਾ ਹੈ। ਇਸ ਲੜੀ ਵਿਚ ਉਹੋ ਮਾਣਕ ਮੋਤੀ ਆਉਂਦੇ ਹਨ—

"ਜਿਨ੍ਹਾਂ ਨਾਮ ਜਪਿਆ, ਵੰਡ ਕੇ ਛਕਿਆ, ਦੇਖ ਕੇ ਅਣਡਿੱਠ ਕੀਤਾ, ਦੇਗ ਚਲਾਈ, ਤੇਗ ਵਾਹੀ, ਧਰਮ ਦੀ ਖ਼ਾਤਰ ਸੀਸ ਦਿੱਤੇ...."

ਇਹ ਕੁਰਬਾਨੀ ਵਾਲੇ ਪਰਉਪਕਾਰੀ, ਬ੍ਰਹਮ-ਗਿਆਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੱਸੇ ਪੂਰਨ ਪੁਰਖ ਜਾਂ ਮਰਦ-ਏ-ਕਾਮਲ ਦਾ ਜੀਊਂਦਾ ਜਾਗਦਾ ਰੂਪ ਹਨ,

ਇਸ ਕਰਕੇ ਇਥੇ ਆ ਕੇ ਗੁਰੂ ਗ੍ਰੰਥ-ਪੰਥ ਅਭੇਦ ਹੋ ਜਾਂਦੇ ਹਨ।

ਮਨੋਵਿਗਿਆਨਕ ਦ੍ਰਿਸ਼ਟੀਕੋਣ ਤੋਂ ਵੀ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਮਨੁੱਖੀ ਹਸਤੀ, ਆਪਾ ਮਾਤਰ ਨਹੀਂ, ਇਸ ਵਿਚ ਸਮਾਜਿਕਤਾ ਦਾ ਤੱਤ ਵਧੇਰੇ ਬਲਵਾਨ ਹੈ। ਮਨੁੱਖ ਸਮੂਹ ਵਿਚ ਵਿਚਰ ਕੇ ਰਾਜ਼ੀ ਹੈ ਤੇ ਆਪਣੇ ਸਾਥ ਦੀ ਰੀਸ ਅਚੇਤ ਹੀ ਕਰਦਾ ਰਹਿੰਦਾ ਹੈ। ਇਹ ਪ੍ਰਵਿਰਤੀ ਸਤਿਸੰਗ ਤੋਂ ਪੁਸ਼ਟੀ ਪ੍ਰਾਪਤ ਕਰ ਕੇ ਮਨੁੱਖੀ ਆਤਮਾ ਨੂੰ ਨੇਕੀ ਪਾਸੇ ਚੱਲਣ ਲਈ ਪ੍ਰੇਰਿਤ ਕਰਦੀ ਹੈ।

ਇਸੇ ਅਵਸਥਾ ਨੂੰ ਮੁੱਖ ਰੱਖ ਕੇ ਗੁਰੂ ਸਾਹਿਬਾਨ ਨੇ ਸੰਨਿਆਸੀ, ਜੋਗੀ, ਤਿਆਗੀ, ਵੈਰਾਗੀ ਆਦਿ ਦੀਆਂ ਅਪਸਾਰਵਾਦੀ ਰੁਚੀਆਂ ਨੂੰ ਰੱਦ ਕਰਕੇ ਨਾਮ ਸਿਮਰਨ ਦੇ ਨਾਲ ਬੰਦਗੀ ਦਾ ਜ਼ਰੂਰੀ ਅੰਗ ਬਣਾਇਆ ਤਾਂ ਕਿ ਸਮੂਹਿਕ ਵਿਕਾਸ ਭਲੀ-ਭਾਂਤ ਹੋ ਸਕੇ। ਇਸ ਪ੍ਰਯੋਜਨ ਲਈ ਸਤਿਸੰਗ ਇਕ ਵਧੀਆ ਮਾਧਿਅਮ ਸੀ ਜਿਸ ਨੂੰ ਗੁਰੂ ਸਾਹਿਬਾਨ ਨੇ ਦੋ ਸੌ ਵਰ੍ਹਾ ਲਾ ਕੇ ਵਿਕਸਿਤ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਖਰੀ ਗੁਰੂ ਸਨ, ਜਿਨ੍ਹਾਂ ਅੰਤਮ ਛੋਹਾਂ ਦੇ ਕੇ ਇਸ ਸੰਗਤ ਨੂੰ 'ਖਾਲਸਾ ਪੰਥ' ਦੇ ਰੂਪ ਵਿਚ ਢਾਲਿਆ। ਇਹ ਇਕ ਤਰ੍ਹਾਂ ਜੋਤਿ-ਜੁਗਤਿ ਦਾ ਆਖਰੀ ਸਿੱਟਾ ਸੀ। ਸੋ ਇਹ 'ਪੰਥ' ਕੋਈ ਸਿੱਖ ਸ਼ਰਧਾਲੂਆਂ ਦਾ ਜਥਾ, ਸੰਪ੍ਰਦਾਇ ਦਾ ਕੋਈ ਫ਼ਿਰਕਾ ਮਾਤਰ ਨਹੀਂ, ਬਲਕਿ ਇਹ ਦਸ ਗੁਰੂ ਸਾਹਿਬਾਨ ਦਾ ਜੀਵਨ-ਆਦਰਸ਼ ਸੀ। ਇਸੇ ਜੀਵਨ-ਆਦਰਸ਼ ਦੀ ਸਫ਼ਲਤਾ ਲਈ ਗੁਰੂ ਜੀ ਅਕਾਲ ਪੁਰਖ ਤੋਂ ਵਰਦਾਨ ਚਾਹੁੰਦੇ ਸਨ :

*ਠਾਂਢਿ ਭਯੋ ਮੈ ਜੋਰਿ ਕਰਿ, ਬਚਨ ਕਹਾ ਸਿਰ ਨਯਾਇ॥*
*ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥*

ਇਕ ਪ੍ਰਾਚੀਨ ਸਿੱਖ ਵਿਦਵਾਨ ਨੇ ਖਾਲਸੇ ਨੂੰ ਅਕਾਲ ਪੁਰਖ ਦੀ ਮੌਜ ਤੇ ਫੌਜ ਕਿਹਾ ਹੈ:

*ਖਾਲਸਾ ਅਕਾਲ ਪੁਰਖ ਕੀ ਫੌਜ।*
*ਪ੍ਰਗਟਯੋ ਖਾਲਸਾ ਪ੍ਰਮਾਤਮ ਕੀ ਮੌਜ।* *(ਸਰਬ ਲੋਹ)*

ਜਦੋਂ ਬਾਣੀ ਰਾਹੀਂ ਤਿਆਰ ਕੀਤੇ ਅੰਮ੍ਰਿਤ ਦੁਆਰਾ ਸੰਗਤ ਨੂੰ ਸੰਸਕਾਰਿਆ-ਸਵਾਰਿਆ ਗਿਆ ਤਾਂ ਇਹ ਖਾਲਸਾ ਪੰਥ ਸਾਜਿਆ। ਇਸ ਖਾਲਸਾ ਸਰੂਪ ਨੂੰ ਤੱਕ ਕੇ ਗੁਰਦੇਵ ਦੀ ਆਤਮਾ ਅਤਿਅੰਤ ਪ੍ਰਸੰਨ ਹੋਈ ਤੇ ਇਉਂ ਗੁਣਗੁਣਾਈ :

*ਖਾਲਸਾ ਮੇਰੋ ਰੂਪ ਹੈ ਖਾਸ।*
*ਖਾਲਸੇ ਮਹਿ ਹਉ ਕਰਉ ਨਿਵਾਸ।...*
*ਖਾਲਸਾ ਮੇਰੋ ਸਤਿਗੁਰ ਪੂਰਾ।*
*ਖਾਲਸਾ ਮੇਰੋ ਸਜਨ ਸੂਰਾ।* *(ਸਰਬ ਲੋਹ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਗੁਰੂ-ਜੋਤਿ ਨੂੰ ਪੰਥ ਵਿਚ ਹਲੂਲ

ਹੋਈ ਮੰਨ ਕੇ ਉਸ ਤੋਂ ਆਪ ਅੰਮ੍ਰਿਤਪਾਨ ਕੀਤਾ ਤੇ ਗੁਰੂ ਹੁੰਦਿਆਂ ਵੀ ਉਸ ਦੀ ਸ਼ਾਗਿਰਦੀ ਪ੍ਰਵਾਨ ਕੀਤੀ। ਦੂਸਰੀ ਵਾਰ, ਚਮਕੌਰ ਦੀ ਗੜ੍ਹੀ ਨੂੰ ਪੰਥਕ ਆਗਿਆ ਅਨੁਸਾਰ ਹੀ ਤਿਆਗਿਆ ਤਾਂ ਕਿ ਤਮਾਮ ਜਨਤਾ ਜੋਤਿ-ਜੁਗਤਿ ਨੂੰ ਗੁਰੂ ਗ੍ਰੰਥ-ਪੰਥ ਵਿਚ ਅਭੇਦ ਹੋਈ ਮੰਨ ਲਵੇ। ਉਸੇ ਥਾਂ ਆਪ ਨੇ ਪੰਥ ਨੂੰ ਬਾਕਾਇਦਾ ਗੁਰਿਆਈ ਦੇਣ ਦੀ ਰਸਮ ਅਦਾ ਕੀਤੀ। ਇਸ ਦਾ ਬਿਉਰਾ ਦਿੰਦੇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ-

*ਦਯਾ ਸਿੰਘ ਅਰ ਧਰਮ ਸਿੰਘ ਜੀ, ਮਾਨ ਸਿੰਘ ਤੀਜੋ ਬਰ ਬੀਰ।*
*ਸੰਗਤ ਸਿੰਘ ਸੰਤ ਸਿੰਘ ਪੰਚਮ, ਤਿਹੂੰ ਬਿਠਾਯੋ ਦੇ ਕਰਿ ਧੀਰ।*
*ਗੁਰਤਾ ਅਰਪਣ ਲਗੇ ਖਾਲਸੇ, ਪੰਚ ਸਿੰਘ ਤਿੰਹ ਸੋਹਿ ਸਰੀਰ।*
*ਪੰਚਹੁ ਮੇਂ ਨਿਤ ਵਰਤਤ ਮੈਂ ਹੋ ਪੰਚ ਮਿਲਹਿ ਸੇ ਪੀਰਨ ਪੀਰ।*
*ਗੁਰ ਘਰ ਕੀ ਮਿਰਜਾਦਾ ਪੰਚਹੁ, ਪੰਚਹੁ ਪਾਹੁਲ ਪੂਰਬ ਪੀਨ।*
*ਹੁਇ ਤਨਖਾਹੀ ਬਖਤਹਿ ਪੰਚਹੁ, ਪਾਹੁਲ ਦੇ ਮਿਲ ਪੰਚ ਪ੍ਰਬੀਨ।*
*ਲਖਹੁ ਪੰਚ ਕੀ ਬਡ ਬਡਿਆਈ, ਪੰਚ ਕਰਹਿ ਸੁ ਨਿਫਲ ਨ ਚੀਨ।*
*ਭੋਜਨ ਛਾਦਨ ਪੰਚਨ ਅਰਪਹਿ, ਅਰਜ਼ ਕਰਹਿ ਤਿਨ ਬਾਂਛਤ ਲੀਨ।*
*ਇਨ ਪੰਚਨ ਕੀ ਮਹਿਮਾ ਕਰਕੈ, ਤੀਨ ਪਰਿਕ੍ਰਮਾ ਫਿਰ ਕਰਿ ਦੀਨ।*
*ਅਰਪੇ ਸ਼ਸਤਰੋ ਜਿਗਾ ਅਰ ਕਲਗੀ, ਨਿਜ ਕਰ ਤੇ ਸਿਰ ਬੰਧਨ ਕੀਨ।*
*ਸ਼ਸਤ੍ਰ ਗਾਤ੍ਰੇ ਤਬ ਪਹਿਰਾਏ, ਕਟਿ ਕਸਾਇ ਕਰਿ ਬਿਲਮ ਬਿਹੀਨ।*
*ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਫਤਹਿ ਵਾਹਿਗੁਰੂ ਜੀ ਕੀ ਚੀਨ।*

*(ਗੁਰਪ੍ਰਤਾਪ ਸੂਰਯ, ਰੁਤ ੬, ਅਧਿਆਇ ੪੧)*

ਇਕ ਮੌਕਾ ਫਿਰ ਆਇਆ ਜਦੋਂ ਗੁਰੂ ਸਾਹਿਬ ਨੇ ਜਾਣ-ਬੁੱਝ ਕੇ ਖਾਲਸੇ ਦੀ ਪਰਖ ਕਰਨ ਲਈ ਸੰਤ ਦਾਦੂ ਦੀ ਸਮਾਧ ਨੂੰ ਤੀਰ ਨਾਲ ਨਮਸ਼ਕਾਰ ਕਰ ਕੇ ਇਹ ਗੱਲ ਲੋਕਾਂ ਸਾਹਮਣੇ ਲਿਆਂਦੀ ਕਿ ਅਸੀਂ ਜਿਸਮਾਂ ਦੇ ਪੁਜਾਰੀ ਨਹੀਂ, ਗੁਰੂ-ਜੋਤਿ ਜੋ ਆਖਦੀ ਹੈ, ਸੋਈ ਕੁਝ ਕਰਨਾ ਹੈ। ਜੋਤਿ ਇਉਂ ਫ਼ੁਰਮਾ ਰਹੀ ਹੈ-

*...ਗੋਰ ਮੜੀ ਮਟ ਭੂਲਿ ਨ ਮਾਨੈ॥*

ਬਸ ਫੈਸਲਾ ਹੋਇਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਤਨਖਾਹ ਲੱਗਣੀ ਚਾਹੀਦੀ ਹੈ। ਸੰਗਤ ਨੂੰ ਸਿੱਖਿਆ ਦੇ ਰਹੇ ਗੁਰੂ ਪਾਤਸ਼ਾਹ ਨੇ ਇਸ ਗੱਲ ਨੂੰ ਖੁਸ਼ੀ-ਖੁਸ਼ੀ ਪ੍ਰਵਾਨ ਕੀਤਾ ਤਾਂ ਕਿ ਸਿੱਖੀ ਆਦਰਸ਼ਾਂ ਨੂੰ ਸਮਝਣ ਵਿਚ ਕੋਈ ਰਤਾ-ਮਾਸਾ ਭੁਲੇਖਾ ਨਾ ਰਹੇ।

ਇਹ ਸੀ ਦਸ ਗੁਰੂ ਸਾਹਿਬਾਨ ਦੀ ਘਾਲ ਕਿ ਆਚਰਣਕ ਉਸਾਰੀ ਇਤਨੀ ਉੱਚੀ ਤੇ ਮਜ਼ਬੂਤ ਹੋ ਜਾਵੇ ਕਿ ਚੇਲੇ ਗੁਰੂ ਬਣਨ ਦੇ ਯੋਗ ਹੋ ਜਾਣ। ਮਨੁੱਖਤਾ ਨੂੰ ਕਦੀ ਆਪਣੀ ਅਗਵਾਈ ਲਈ ਅਸਮਾਨਾਂ ਵੱਲ ਨਾ ਝਾਕਣਾ ਪਵੇ। ਉਹ ਆਪਣੀ ਆਤਮ

ਚੰਗਿਆੜੀ ਨੂੰ ਪ੍ਰਜ੍ਵਲਤ ਕਰ ਕੇ ਹੀ ਹੋਰਾਂ ਨੂੰ ਵੀ ਪ੍ਰਕਾਸ਼ ਦੇਣ ਜੋਗੀ ਹੋ ਜਾਵੇ। ਇਹ ਪ੍ਰਕਾਸ਼, ਇਹ ਜੋਤਿ ਸਿਧਾਂਤਕ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਮੌਜੂਦ ਸੀ; ਪਰੰਤੂ ਇਹ ਅਮਲੀ ਰੂਪ ਵਿਚ ਸੰਗਤ ਅੰਦਰ ਵਰਤਦੀ ਦਿਖਾ ਕੇ ਪੰਥ ਨੂੰ ਗੁਰੂ ਰੂਪ ਵਿਚ ਮੂਰਤੀਮਾਨ ਕੀਤਾ ਗਿਆ। ਸ਼ਾਇਦ ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਇਹ ਇਕ ਵਚਿੱਤਰ ਘਟਨਾ ਸੀ ਕਿ ਗੁਰੂ ਨੇ ਆਪਣੇ ਚੇਲਿਆਂ ਨੂੰ ਗੁਰੂ ਬਣਾ ਕੇ ਫਿਰ ਉਨ੍ਹਾਂ ਦੇ ਖੁੱਲ੍ਹ ਕੇ ਗੁਣ ਗਾਏ। ਇਥੋਂ ਤਕ ਕਿਹਾ ਕਿ ਮੈਨੂੰ ਤਾਂ ਇਸ ਪੰਥ ਦੀ ਸੇਵਾ ਕਰਨਾ ਹੀ ਚੰਗਾ ਲੱਗਦਾ ਹੈ, ਹੋਰਾਂ ਦੀ ਸੇਵਾ ਭਾਉਂਦੀ ਹੀ ਨਹੀਂ :

*ਜੁੱਧ ਜਿਤੇ ਇਨਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ, ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥*
*ਇਨਹੀ ਕੇ ਪ੍ਰਸਾਦਿ ਸੁ ਵਿਦਿਆ ਲਈ, ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋ ਸੇ ਗਰੀਬ ਕ੍ਰੋਰ ਪਰੇ॥*
*ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ॥*
*ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ॥*
*ਮੋ ਗ੍ਰਿਹਿ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬਹੀ ਇਨਹੀ ਕੋ॥*

ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖਾਲਸੇ ਨੂੰ ਸੰਤ-ਸਿਪਾਹੀ, ਰਾਜ-ਜੋਗੀ ਬਣਾਇਆ ਤੇ ਦੇਗ-ਤੇਗ ਦਾ ਵਰ ਦਿੱਤਾ। ਇਹ ਗੱਲ ਇਕਪੁਰਖੀ ਰਾਜ ਵਾਲਿਆਂ ਲਈ ਅਸਹਿ ਸੀ, ਉਨ੍ਹਾਂ ਗੁਰੂ ਸਾਹਿਬ ਲਈ ਅਨੇਕਾਂ ਸੰਕਟ ਖੜ੍ਹੇ ਕੀਤੇ, ਪਰਵਾਰ ਵਿਛੋੜਿਆ, ਬੱਚੇ ਸ਼ਹੀਦ ਕੀਤੇ ਤੇ ਸਾਰਾ ਕੁਝ ਤਹਿਸ-ਨਹਿਸ ਕਰਨ ਦੀ ਅਸਫਲ ਕੋਸ਼ਿਸ਼ ਕੀਤੀ; ਪਰੰਤੂ ਗੁਰੂ ਸਾਹਿਬ ਖਾਲਸੇ ਦੀ ਅਮਰ ਅਟੱਲਤਾ ਤੋਂ ਜਾਣੂ ਸਨ, ਜਿਸ ਪੰਥ ਨੂੰ ਉਨ੍ਹਾਂ ਅੰਮ੍ਰਿਤ ਛਕਾ ਕੇ ਅਮਰ ਕੀਤਾ ਸੀ, ਉਹ ਕਿਵੇਂ ਨਸ਼ਟ ਹੋ ਸਕਦਾ ਸੀ। ਉਨ੍ਹਾਂ ਹਕੂਮਤ ਨੂੰ ਵੰਗਾਰ ਕੇ ਲਿਖਿਆ ਕਿ ਔਰੰਗਜ਼ੇਬ! ਕੀ ਹੋਇਆ ਜੇ ਤੂੰ ਚਾਰ ਬੱਚੇ ਸ਼ਹੀਦ ਕਰ ਦਿੱਤੇ? ਭੁਝੰਗੀ ਖਾਲਸਾ ਤਾਂ ਅਜੇ ਬਾਕੀ ਹੈ! ਕੀ ਹੋਇਆ ਜੇ ਕੁਝ ਚੰਗਿਆੜੀਆਂ ਬੁਝਾ ਦਿੱਤੀਆਂ! ਦਗ-ਦਗ ਕਰਦੀ ਭੱਠੀ ਤਾਂ ਅਜੇ ਜਗਮਗਾਉਂਦੀ ਹੈ:

*ਚਿਹ ਮਰਦੀ ਕਿ ਅਖ਼ਗਰ ਖਮੋਸ਼ਾ ਕੁਨੀ॥*
*ਕਿ ਆਤਸ਼ ਦਮਾਂ ਰਾ ਬ ਦੌਰਾਂ ਕੁਨੀ॥* *(ਜ਼ਫਰਨਾਮਾ)*

ਇਹ ਗੁਰੂ-ਪੰਥ ਦਾ ਜੁਆਲਾਮੁਖੀ ਜਿੱਥੇ ਨਿਮਾਣਿਆਂ-ਨਿਤਾਣਿਆਂ ਨੂੰ ਨਿੱਘ ਦੇ ਰਿਹਾ ਸੀ, ਉਥੇ ਦੁਰਜਨਾਂ ਦੇ ਦਿਲ ਦਾ ਢਾਹ ਰਿਹਾ ਸੀ। ਇਸ ਨੇ ਗੁਰਤਾ ਦਾ ਜ਼ਿੰਮਾ ਲੈ ਕੇ ਕ੍ਰਾਂਤੀ ਲਈ ਪੂਰੀ ਤਿਆਰੀ ਕੀਤੀ। ਇਹ ਗੁਰੂ ਪੰਥ ਦੀ ਪੰਚ ਕੌਂਸਲ, ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਕਰਦੀ ਰਹੀ ਤੇ ਸਿੱਖ ਮਿਸਲਾਂ ਦੇ ਜ਼ਮਾਨੇ 'ਸਰਬੱਤ ਖਾਲਸਾ' ਦੇ ਰੂਪ ਵਿਚ ਦੀਵਾਲੀ ਵਿਸਾਖੀ ਨੂੰ ਜੁੜ ਕੇ ਜੋ ਫੈਸਲੇ ਕਰਦੀ,

ਉਸ ਨੂੰ 'ਗੁਰਮਤਾ' ਕਿਹਾ ਜਾਂਦਾ ਸੀ, ਇਸ ਦਾ ਭਾਵ ਇਹ ਸੀ ਕਿ ਪੰਥਕ ਫੈਸਲਾ ਗੁਰੂ ਦਾ ਫੈਸਲਾ ਸੀ।

ਉੱਨ੍ਹੀਵੀਂ ਸਦੀ ਵਿਚ ਰਾਜ-ਸੱਤਾ ਪੂਰਨ ਭਾਂਤ ਇਸ ਦੇ ਹੱਥਾਂ ਵਿਚ ਸੀ ਤੇ ਗ਼ੈਰ-ਸਿੱਖ ਵੀ ਇਸ ਵਿਸ਼ਵਾਸ ਦੇ ਹੋ ਗਏ ਸਨ-

*ਸ਼ਾਹ ਮੁਹੰਮਦਾ ਅੰਤ ਨੂੰ ਸੋਈ ਹੋਣਾ,*
*ਜੋ ਕਰੇਗਾ ਖਾਲਸਾ ਪੰਥ ਮੀਆਂ।*

ਸਾਡੇ ਇਤਿਹਾਸਕ ਗ੍ਰੰਥਾਂ ਵਿਚ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਸੌਂਪਣ ਦਾ ਮਹਾਨ ਹਵਾਲਾ ਮਿਲਦਾ ਹੈ, ਉਥੇ ਨਾਲ ਹੀ ਪੰਥ ਨੂੰ ਗੁਰੂ ਥਾਪਣ ਦਾ ਵੀ ਸੰਕੇਤ ਹੈ। ਜੋ ਇਨ੍ਹਾਂ ਦੇ ਦੋ ਵੱਖ-ਵੱਖ ਵਜੂਦ ਮੰਨਦਾ ਹੈ, ਉਹ ਸਿੱਖ ਸਿਧਾਂਤ ਦੀ ਬੁਨਿਆਦੀ ਏਕਤਾ ਨੂੰ ਨਹੀਂ ਪਛਾਣਦਾ। ਮੂਲਕ ਤੌਰ 'ਤੇ ਦੋਵੇਂ ਇੱਕੋ ਹਨ। ਜੇ ਗੁਰੂ ਗ੍ਰੰਥ ਸਾਹਿਬ ਆਤਮਾ ਹੈ ਤਾਂ ਪੰਥ ਖਾਲਸਾ ਇਸ ਦੀ ਕਾਇਆ ਹੈ। ਜੋ ਲੋਕ ਦੇਹਧਾਰੀ-ਗੁਰੂ ਦਾ ਮਹੱਤਵ ਬਿਆਨ ਕਰਦੇ ਹਨ, ਉਹ ਇਹ ਨਹੀਂ ਸਮਝਦੇ ਕਿ ਸਤਿਗੁਰਾਂ ਇਸ ਅਵੱਸ਼ਕਤਾ ਨੂੰ ਅਨੁਭਵ ਕਰ ਕੇ ਪਹਿਲਾਂ ਹੀ ਇਹ ਤ੍ਰੈ-ਸੂਤਰੀ ਸਿਧਾਂਤ ਸਥਾਪਤ ਕੀਤਾ ਸੀ:

*ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਜੀਵਨ-ਮਿਸ਼ਨ ਦੱਸਦਿਆਂ ਕਿਹਾ ਸੀ ਕਿ ਮੇਰਾ ਕੰਮ ਧਰਮ ਪ੍ਰਚਾਰਨਾ, ਧਰਮੀ ਪੁਰਸ਼ਾਂ ਨੂੰ ਉਬਾਰਨਾ ਤੇ ਦੁਸ਼ਟਾਂ ਨੂੰ ਸੰਘਾਰਨਾ ਹੈ। ਇਹੋ ਮਿਸ਼ਨ ਖਾਲਸਾ ਪੰਥ ਨੂੰ ਸੌਂਪਿਆ ਗਿਆ ਹੈ ਜਿਸ ਨੂੰ ਇਹ ਤਾਂ ਹੀ ਨਿਭਾ ਸਕਦਾ ਹੈ, ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਗਿਆ ਵਿਚ ਚੱਲੇ। ਸਿੱਖਾਂ ਦੀ ਰੋਜ਼ਾਨਾ ਅਰਦਾਸ ਹੈ-

*ਸਿੱਖਾਂ ਦਾ ਮਨ ਨੀਵਾ, ਮਤਿ ਉੱਚੀ, ਮਤਿ ਕਾ ਰਾਖਾ ਅਕਾਲ ਪੁਰਖ ਵਾਹਿਗੁਰੂ।*

ਇਸ ਦਾ ਭਾਵ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪੰਥ ਨੇ ਚੱਲਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਧਿਆਤਮਕ ਬਿਬੇਕ ਦਾ ਭੰਡਾਰ ਹੈ ਤੇ ਇਸ ਬਿਬੇਕ ਨੂੰ ਜੁਗਤੀ ਨਾਲ ਕਮਾਉਣਹਾਰ ਪੰਥ ਹੈ। ਇਸ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੌਰਵ ਘਟਾਉਣ ਲਈ ਪ੍ਰਪੰਚੀ ਦੇਹਧਾਰੀ-ਗੁਰੂ ਯਤਨਸ਼ੀਲ ਹਨ ਤੇ ਦੂਜੇ ਪਾਸੇ ਪੰਥਕ ਗੌਰਵ 'ਤੇ ਸੱਟ ਮਾਰਨ ਲਈ ਬਹੁਪ੍ਰਕਾਰੀ ਵਿਉਂਤਾਂ ਵਿਉਂਤਦੇ ਪਏ ਹਨ। ਇਸ ਅਵਸਥਾ ਵਿਚ ਸਾਵਧਾਨੀ ਤੋਂ ਕੰਮ ਲੈਂਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੱਸੀ ਜੀਵਨ-ਜਾਚ ਨੂੰ ਪੂਰਨ ਭਰੋਸੇ ਨਾਲ ਕਮਾਉਣ ਦੀ ਲੋੜ ਹੈ। ਦੋਵੇਂ ਇਕ ਦੂਜੇ ਦੇ ਪੂਰਕ ਹਨ ਤੇ ਦੋਹਾਂ ਦੀ ਬੁਨਿਆਦੀ ਏਕਤਾ ਨੂੰ ਜਾਣਨਾ ਸਿੱਖੀ ਵਿਕਾਸ ਦਾ ਮੂਲ-ਮੰਤਰ ਹੈ।

■

# ਸ੍ਰੀ ਗੁਰੂ ਗ੍ਰੰਥ ਸਾਹਿਬ : ਸੱਭਿਆਚਾਰਕ ਪਰਿਪੇਖ

*-ਪ੍ਰੋ. ਨਵਸੰਗੀਤ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਬਾਣੀ ਸਮਕਾਲੀ ਸਮਾਜ ਤੇ ਸੱਭਿਆਚਾਰ ਦਾ ਅਜਿਹਾ ਦਸਤਾਵੇਜ਼ ਹੈ, ਜਿਸ ਦੇ ਬਾਣੀਕਾਰਾਂ ਨੇ ਜੀਵਨ-ਸ਼ੈਲੀ ਨੂੰ ਨਿਵੇਕਲੀ ਨੁਹਾਰ ਪ੍ਰਦਾਨ ਕੀਤੀ ਅਤੇ ਇਸ ਵਿਚ ਆਏ ਵਿਕਾਰਾਂ, ਕੁਰੀਤੀਆਂ ਅਤੇ ਪੁਰਾਣੀਆਂ ਤੇ ਜਰਜਰਿਤ ਮਾਨਵਤਾਵਾਂ ਵਿਰੁੱਧ ਆਪਣੀ ਆਵਾਜ਼ ਜ਼ੋਰਦਾਰ ਢੰਗ ਨਾਲ ਬੁਲੰਦ ਕੀਤੀ। ਬੇਸ਼ੱਕ ਸਾਰੇ ਬਾਣੀਕਾਰ ਉੱਚ-ਆਤਮਿਕ ਤੇ ਅਧਿਆਤਮਕ ਮੰਡਲਾਂ ਦੇ ਵਾਸੀ ਸਨ ਪਰ ਮਾਨਵ-ਕਲਿਆਣ ਅਤੇ ਮਨੁੱਖੀ ਗੌਰਵ ਦੀ ਬਹਾਲੀ ਉਨ੍ਹਾਂ ਦਾ ਪਰਮ-ਪ੍ਰਥਮ ਲਕਸ਼ ਸੀ। ਇਸੇ ਲਈ ਜੀਵ ਅਤੇ ਜਗਤ ਸੰਬੰਧੀ ਰੂਹਾਨੀ ਅਭਿਵਿਅਕਤੀ ਦੇ ਨਾਲ-ਨਾਲ ਉਨ੍ਹਾਂ ਨੇ ਆਪਣੇ ਸੱਭਿਆਚਾਰਕ ਮੁਹਾਂਦਰੇ ਨੂੰ ਵੀ ਨਿਰੂਪਤ ਕੀਤਾ। ਉਨ੍ਹਾਂ ਨੇ ਸੱਭਿਆਚਾਰ ਦੇ ਹਰ ਨਿੱਕੇ-ਵੱਡੇ ਪਹਿਲੂ/ਪੱਖਾਂ ਸੰਬੰਧੀ ਆਪਣੇ ਵਿਚਾਰਾਂ ਦੀ ਨਿਸ਼ਾਨਦੇਹੀ ਕੀਤੀ।

ਸੱਭਿਆਚਾਰ ਵਿਚ ਕਿਸੇ ਮਾਨਵ-ਸਮਾਜ ਦੇ ਜੀਵਨ ਦੇ ਵਿਵਿਧ ਪਹਿਲੂਆਂ ਦੀਆਂ ਉਹ ਸਭ ਕਿਰਿਆਵਾਂ ਅਤੇ ਉਨ੍ਹਾਂ ਨੂੰ ਕਰਨ ਦੀਆਂ ਵਿਧੀਆਂ ਸ਼ਾਮਲ ਹਨ, ਜਿਹੜੀਆਂ ਕਿਸੇ ਇਕ ਸਮਾਜ ਦੇ ਵਿਅਕਤੀਆਂ ਨੂੰ ਕਿਸੇ ਦੂਜੇ ਸਮਾਜ ਦੇ ਮਨੁੱਖਾਂ ਨਾਲੋਂ ਵੱਖਰਿਆਉਂਦੀਆਂ ਹਨ। ਸੱਭਿਆਚਾਰ ਉਹ ਵਰਤਾਰਾ ਹੈ, ਜਿਸ ਦੁਆਰਾ ਅਨਜਾਣੇ ਵਿਚ ਕਿਸੇ ਵਿਸ਼ੇਸ਼ ਖਿੱਤੇ ਦੇ ਲੋਕ ਇਕ ਸੰਗਠਿਤ ਸਮੂਹ ਵਿਚ ਸ਼ਾਮਲ ਹੋ ਜਾਂਦੇ ਹਨ। ਜਿਸ ਦਾ ਵਿਹਾਰ, ਖਾਣ-ਪੀਣ, ਬੋਲਚਾਲ, ਪਹਿਰਾਵਾ, ਸਮਾਜਿਕ ਵਰਤਾਰਾ ਅਤੇ ਭਾਵਵਾਚਕ ਸੰਕਲਪ ਉਸ ਸੱਭਿਆਚਾਰਕ ਜਨ-ਸਮੂਹ ਦੀਆਂ ਇਕਾਈਆਂ ਬਣ ਜਾਂਦੇ ਹਨ। ਜਾਂ ਇਹਨੂੰ ਇਉਂ ਵੀ ਪਰਿਭਾਸ਼ਿਤ ਕੀਤਾ ਜਾ ਸਕਦਾ ਹੈ ਕਿ ਕਿਸੇ ਨਿਸ਼ਚਿਤ ਪ੍ਰਕਿਰਤਕ ਮਾਹੌਲ ਤੋਂ ਪੈਦਾ ਹੁੰਦੀਆਂ ਨਿਸ਼ਚਿਤ ਸਮੱਸਿਆਵਾਂ ਦਾ ਸਮਾਧਾਨ ਰਲਮਿਲ ਕੇ ਮਨੁੱਖੀ ਸੱਭਿਆਚਾਰ ਬਣਦਾ ਹੈ, ਜਿਸ ਵਿਚ ਮਨੁੱਖ ਆਪਣੇ ਮਨ ਅਤੇ ਬੁੱਧੀ ਨੂੰ ਸਾਧ ਕੇ ਚੰਗੀਆਂ ਆਦਤਾਂ ਗ੍ਰਹਿਣ ਕਰ ਕੇ ਆਪਣੇ ਵਿਅਕਤਿੱਤਵ ਨੂੰ ਰੁਸ਼ਨਾ ਕੇ, ਜੀਵਨ ਨੂੰ ਸੁੰਦਰ ਬਣਾ ਕੇ ਅਤੇ ਉਸ ਲਈ ਵਿਕਸਿਤ ਸਾਧਨ ਜੁਟਾ ਕੇ ਪ੍ਰਕਿਰਤਕ ਜੀਵ ਤੋਂ ਇਕ ਸੱਭਿਆਚਾਰਕ ਜੀਵ ਬਣਨ ਲਈ ਪੁਲਾਂਘ ਪੁੱਟਦਾ ਹੈ।

ਸਾਡੇ ਕਈ ਬਾਣੀਕਾਰ ਮੱਧਕਾਲੀਨ ਪੰਜਾਬੀ ਸੱਭਿਆਚਾਰ ਵਿਚ ਜਨਮੇ ਅਤੇ ਵਿਚਰੇ, ਜਿਸ ਦੇ ਸਕਾਰਾਤਮਕ ਅਤੇ ਨਕਾਰਾਤਮਕ ਪੱਖਾਂ ਨੇ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੇ ਹਿਰਦੇ ਨੂੰ ਪ੍ਰਭਾਵਿਤ ਕੀਤਾ। ਪੰਜਾਬੀ ਸੱਭਿਆਚਾਰ ਵਿਲੱਖਣ, ਵਚਿੱਤਰ, ਵਿਵਿਧ, ਵੰਨ-ਸੁਵੰਨਾ ਅਤੇ ਵਿਸ਼ਾਲ ਹੈ। ਇਹਦੀ ਵਿਲੱਖਣਤਾ ਅਤੇ

** ਪ੍ਰੋਫੈਸਰ ਤੇ ਮੁਖੀ, ਪੰਜਾਬੀ ਵਿਭਾਗ, ਗੁਰੂ ਕਾਸ਼ੀ ਕਾਲਜ, ਤਲਵੰਡੀ ਸਾਬੋ (ਬਠਿੰਡਾ)।*

ਨਿਵੇਕਲੇਪਣ ਲਈ ਇਹਦੀ ਭੂਗੋਲਿਕ ਅਤੇ ਇਤਿਹਾਸਕ ਸਥਿਤੀ ਦਾ ਬਹੁਤ ਵੱਡਾ ਯੋਗਦਾਨ ਹੈ, ਜਿਸ ਨੇ ਇਸ ਨੂੰ ਕਈ ਮਹੱਤਵਪੂਰਨ ਪਛਾਣ-ਚਿੰਨ੍ਹ ਪ੍ਰਦਾਨ ਕੀਤੇ ਹਨ। ਪੰਜਾਬ, ਭਾਰਤੀ ਸੱਭਿਆਚਾਰ ਦੀ ਉਸਾਰੀ ਵਿਚ ਮੁੱਢ-ਕਦੀਮ ਤੋਂ ਹੀ ਇਕ ਉਲੇਖਯੋਗ ਰੋਲ ਨਿਭਾ ਰਿਹਾ ਹੈ। ਭਾਰਤ ਦਾ ਪ੍ਰਵੇਸ਼-ਦੁਆਰ ਹੋਣ ਕਰਕੇ ਪੰਜਾਬ ਨੂੰ ਆਪਣੇ ਸੁਤੰਤਰ ਸੱਭਿਆਚਾਰ ਦੀ ਸਥਾਪਨਾ ਲਈ ਬਹੁਤ ਘੱਟ ਇਤਿਹਾਸਕ ਦੌਰ ਪ੍ਰਾਪਤ ਹੋਇਆ ਹੈ। ਨਿਰੰਤਰ ਹਮਲਾਵਰਾਂ ਦੀ ਆਮਦ ਕਾਰਨ ਹਮਲਾਵਰ ਕੌਮਾਂ ਦੇ ਵਿਭਿੰਨ ਸੱਭਿਆਚਾਰਾਂ ਨਾਲ ਇਸ ਦਾ ਸੰਪਰਕ ਹੁੰਦਾ ਰਿਹਾ ਹੈ। 'ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ' ਅਤੇ 'ਖਾਧਾ ਪੀਤਾ ਲਾਹੇ ਦਾ, ਰਹਿੰਦਾ ਅਹਿਮਦ ਸ਼ਾਹੇ ਦਾ' ਅਨੁਸਾਰ ਸੂਰਬੀਰਤਾ, ਬਹਾਦਰੀ, ਨਿਰਭੈਤਾ, ਹੱਲਾਸ਼ੇਰੀ, ਦਲੇਰੀ, ਜ਼ਿੰਦਾਦਿਲੀ ਅਤੇ ਫ਼ਰਾਖ਼ਦਿਲੀ ਜਿੱਥੇ ਪੰਜਾਬੀ ਸੱਭਿਆਚਾਰ ਦਾ ਹਿੱਸਾ ਬਣਦੀ ਚਲੀ ਗਈ, ਉਥੇ ਇਥੋਂ ਦੇ ਲੋਕਾਂ ਦਾ ਸਮਾਜਿਕ ਤੇ ਮਾਨਸਿਕ ਵਰਤਾਰਾ, ਆਚਰਨ ਅਤੇ ਜੀਵਨ-ਦ੍ਰਿਸ਼ਟੀਕੋਣ ਵੀ ਵਿਲੱਖਣਤਾ ਦਾ ਧਾਰਨੀ ਬਣਦਾ ਗਿਆ। ਇਸ ਦੀ ਤਹਿ ਹੇਠ ਹੋਰ ਕਈ ਧਰਮਾਂ, ਜਮਾਤਾਂ, ਜਾਤਾਂ, ਕਬੀਲਿਆਂ ਅਤੇ ਸੱਭਿਆਚਾਰਾਂ ਦੀਆਂ ਜੀਵਨ-ਰੂੜ੍ਹੀਆਂ ਦੇ ਸਮਨਵੈ ਕਾਰਨ ਇਸ ਵਿਚ ਇਕਸਾਰਤਾ ਰਹਿਣੀ ਮੁਸ਼ਕਿਲ ਸੀ। ਪਰੰਪਰਾ ਅਤੇ ਆਧੁਨਿਕਤਾ ਦੇ ਸੁਮੇਲ ਕਾਰਨ ਪੰਜਾਬੀ ਸੱਭਿਆਚਾਰ ਇਕ ਨਿਵੇਕਲੀ ਪਹਿਚਾਣ ਬਣਾਉਂਦਾ ਗਿਆ। ਡਾ. ਸੁਹਿੰਦਰ ਸਿੰਘ ਵਣਜਾਰਾ ਬੇਦੀ ਦਾ ਇਹ ਕਥਨ ਕਾਫ਼ੀ ਉਚਿਤ ਜਾਪਦਾ ਹੈ— "ਪੰਜਾਬੀ ਸੱਭਿਆਚਾਰ ਦੀ ਆਪਣੀ ਹੀ ਗੌਰਵਮਈ ਵਿਲੱਖਣਤਾ ਹੈ, ਜੋ ਸਦੀਆਂ ਦੇ ਲੰਮੇ ਇਤਿਹਾਸਕ ਪੈਂਡੇ ਵਿੱਚੋਂ ਸਹਿਜ ਰੂਪ ਵਿਚ ਵਿਗਸੀ ਹੈ। ਇਸ ਸੱਭਿਆਚਾਰ ਦੇ ਨਿਰਮਾਣ ਵਿਚ ਉਨ੍ਹਾਂ ਅਨੇਕ ਆਰਿਆਈ, ਗ਼ੈਰ-ਆਰਿਆਈ ਤੇ ਵਿਦੇਸ਼ੀ ਜਾਤੀਆਂ ਦੇ ਸੰਸਕ੍ਰਿਤਕ ਤੱਤਾਂ, ਜੀਵਨ-ਜੁਗਤਾਂ ਤੇ ਪਰੰਪਰਾਵਾਂ ਨੇ ਬੜਾ ਅਹਿਮ ਹਿੱਸਾ ਪਾਇਆ ਹੈ, ਜੋ ਇਥੋਂ ਦੀ ਵੱਸੋਂ ਵਿਚ ਰਲ਼ ਕੇ ਇਸ ਮੂਲ ਪ੍ਰਵਾਹ ਵਿਚ ਲੀਨ ਹੁੰਦੀਆਂ ਰਹੀਆਂ। ਇਸ ਲਈ ਨਸਲੀ ਸੰਜੋਗ ਦੇ ਫਲਸਰੂਪ ਪੰਜਾਬੀ ਸੱਭਿਆਚਾਰ ਵਿਚ ਬਹੁਬਿਧ ਮਿੱਸਾ ਤੇ ਲਚਕਦਾਰ ਸਰੂਪ ਗ੍ਰਹਿ ਕਰ ਗਿਆ।"

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਸਤੁਤ ਧਰਮ ਆਪਣੇ ਆਪ ਵਿਚ ਇਕ ਸੱਭਿਆਚਾਰਕ ਸੰਸਥਾ ਹੈ, ਜੋ ਜ਼ਿੰਦਗੀ ਦੇ ਹਰ ਖੇਤਰ ਵਿਚ ਕਾਰਜਸ਼ੀਲ ਹੈ। ਜਿਸ ਸੱਭਿਆਚਾਰ ਵਿਸ਼ੇਸ਼ ਵਿਚ ਕੋਈ ਸੰਵੇਦਨਸ਼ੀਲ ਕਵੀ, ਲੇਖਕ, ਬਾਣੀਕਾਰ ਜਾਂ ਭਗਤ ਪ੍ਰਵੇਸ਼ ਕਰਦਾ ਹੈ, ਉਹ ਸੱਭਿਆਚਾਰ ਉਹਦੇ ਰੋਮ-ਰੋਮ ਵਿਚ ਵੱਸਿਆ ਹੁੰਦਾ ਹੈ। ਸੱਭਿਆਚਾਰ ਬਣਦਾ ਹੀ ਉਦੋਂ ਹੈ, ਜਦੋਂ ਉਹ ਇਕ ਮਾਨਵ-ਸਮੂਹ ਦੀ ਚੇਤਨਾ ਅਤੇ ਵਿਅਕਤਿੱਤਵ ਦਾ ਅਨਿੱਖੜ ਹਿੱਸਾ ਬਣ ਚੁੱਕਾ ਹੋਵੇ ਅਤੇ ਕਿਸੇ ਵਿਸ਼ੇਸ਼ ਜਨ-ਸਮੂਹ ਦੇ ਜੀਵਨ ਵਿਚ ਰਚਮਿਚ ਕੇ ਉਨ੍ਹਾਂ ਦੀ ਜੀਵਨ-ਧੜਕਣ ਬਣ ਚੁੱਕਾ ਹੋਵੇ।

ਭਾਰਤ ਦੇ ਇਤਿਹਾਸ ਵਿਚ ਮੱਧਕਾਲ ਦਾ ਮਹੱਤਵ ਇਸ ਵਿਚ ਚੱਲੇ ਭਗਤੀ ਅੰਦੋਲਨ ਕਰਕੇ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੁਸਤਾਨ ਦੇ ੫੦੦ ਸਾਲਾਂ

(੧੨ਵੀਂ ਸਦੀ ਤੋਂ ੧੭ਵੀਂ ਸਦੀ ਤਕ) ਦਾ ਸੱਭਿਆਚਾਰਕ ਇਤਿਹਾਸ ਹੈ। ਇਹ ਉਹ ਸਮਾਂ ਸੀ ਜਦੋਂ ਭਾਰਤੀ ਚਿੰਤਨ ਅਤੇ ਸੰਸਕ੍ਰਿਤੀ ਇਕ ਪਰਿਵਰਤਨ ਕਾਲ ਦੇ ਸਨਮੁੱਖ ਆ ਜਾਂਦੀ ਹੈ। ਇਸ ਪਰਿਵਰਤਨ ਕਾਲ ਵਿਚ ਭਾਰਤੀ ਸੰਸਕ੍ਰਿਤੀ ਦਾ ਸਰੂਪ ਨਸ਼ਟ ਹੋਣ ਲੱਗਦਾ ਹੈ। ਇਸ ਵਿਨਾਸ਼ ਦੇ ਕਾਰਨ ਰਾਜਸੀ ਅਤੇ ਸ਼੍ਰੇਣੀਗਤ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਕਈ ਆਲੋਚਕਾਂ ਨੇ ਭਗਤੀ ਲਹਿਰ ਦਾ ਹੀ ਅੰਗ ਮੰਨਿਆ ਹੈ, ਪਰ ਇਸ ਉਕਤੀ ਵਿਚ ਦਾਰਸ਼ਨਿਕ ਵਿਰੋਧ ਹੈ। ਰਾਮਾਨੁਜ ਸ਼ੰਕਰ ਦੇ ਅਦ੍ਵੈਤਵਾਦ ਵਿਰੁੱਧ ਸਰਬ-ਈਸ਼ਵਰਵਾਦ ਦਾ ਸੰਕਲਪ ਪੇਸ਼ ਕਰਦਾ ਹੈ ਅਤੇ ਇਹ ਤੱਥ ਭਗਤੀ ਕਾਵਿਧਾਰਾ ਦਾ ਵਿਸ਼ੇਸ਼ ਲੱਛਣ ਹੈ, ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇੱਕ ਈਸ਼ਵਰ ਦੀ ਉਪਾਸਨਾ ਕੀਤੀ ਗਈ ਹੈ। ਗੁਰਮਤਿ ਸਾਹਿਤ ਦੇ ਪਰਵਰਤਕ ਬਾਣੀਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਜੀਵਨ ਦੇ ਮੂਲਭੂਤ ਤੱਤਾਂ ਸੰਬੰਧੀ ਇਕ ਵਿਸ਼ੇਸ਼ ਅਤੇ ਆਧੁਨਿਕ ਦ੍ਰਿਸ਼ਟੀਕੋਣ ਰੱਖਦੇ ਸਨ। ਉਨ੍ਹਾਂ ਨੇ ਆਪਣੇ ਸਾਰੇ ਦਰਸ਼ਨ ਨੂੰ ਇਕ ਵਿਗਿਆਨਕ, ਸੱਭਿਆਚਾਰਕ ਅਤੇ ਯੁੱਗ ਅਨੁਕੂਲ ਸੇਧ ਦਿੱਤੀ ਅਤੇ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਲੱਖਣਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਸ਼ਲੇਸ਼ਣ ਪਿੱਛੋਂ ਇਕ ਵੱਖਰੇ ਸਿੱਟੇ 'ਤੇ ਪਹੁੰਚਿਆ ਜਾ ਸਕਦਾ ਹੈ। ਸਮਕਾਲੀਨ ਧਾਰਮਿਕ ਪਰੰਪਰਾਵਾਂ ਦੇ ਉਲਟ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਧਰਮ ਦਾ ਇਕ ਨਵੀਨ ਸੰਕਲਪ ਉਜਾਗਰ ਹੁੰਦਾ ਹੈ, ਜਿਸ ਵਿਚ ਵਿਅਕਤੀਵਾਦੀ ਰੁਚੀਆਂ ਦਾ ਤਿਆਗ ਕਰ ਕੇ ਸਮੂਹਿਕ ਭਗਤੀ ਦੁਆਰਾ ਮੋਖ ਜਾਂ ਮੁਕਤੀ ਦੀ ਪ੍ਰਾਪਤੀ ਦੱਸੀ ਗਈ ਹੈ। ਸਾਧਸੰਗਤਿ, ਗੁਰਮਤਿ, ਬ੍ਰਹਮਗਿਆਨੀ, ਗੁਰੂ, ਜੀਵਨ-ਮੁਕਤਿ ਆਦਿ ਵਿਸ਼ੇਸ਼ਣ ਇਸੇ ਸਮੂਹਿਕ ਭਗਤੀ ਵੱਲ ਉਲੇਖ ਕਰਦੇ ਹਨ। ਗੁਰਮਤਿ ਵਿਚ ਭਾਂਜਵਾਦੀ ਰੁਚੀਆਂ ਨੂੰ ਵੰਗਾਰਿਆ ਗਿਆ ਹੈ ਅਤੇ ਜੀਵਨ ਵਿਚ ਰਹਿ ਕੇ ਹੀ ਇਸ ਤੋਂ ਨਿਰਲੇਪ ਰਹਿਣ ਦਾ ਉਪਦੇਸ਼ ਦਿੱਤਾ ਗਿਆ ਹੈ ਜਦਕਿ ਗੁਰਮਤਿ ਦੇ ਉਦੈ ਤੋਂ ਪੂਰਬਲੇ ਮੱਧਕਾਲੀਨ ਪੰਜਾਬੀ ਸੱਭਿਆਚਾਰ ਵਿਚ ਇਸਤਰੀ, ਸਤੀ ਪ੍ਰਥਾ, ਹਾਰ, ਸ਼ਿੰਗਾਰ, ਵੇਸ, ਭੇਖ, ਪਹਿਰਾਵਾ, ਵਰਨ-ਵੰਡ, ਮੂਰਤੀ ਪੂਜਾ, ਪੁੰਨ-ਦਾਨ, ਨਿਮਾਜ਼, ਕਲਮਾ, ਸੁੰਨਤ, ਤੀਰਥ-ਇਸ਼ਨਾਨ ਅਤੇ ਸੰਸਕਾਰ ਆਦਿ ਨੂੰ ਮਹੱਤਵ ਦਿੱਤਾ ਗਿਆ ਹੈ। ਵੈਦਿਕ ਕਾਲ ਵਿਚ ਬੇਸ਼ੱਕ ਇਸਤਰੀ ਨੂੰ ਸਨਮਾਨਯੋਗ ਸਥਾਨ ਹਾਸਲ ਸੀ ਪਰ ਜੋਗੀ ਕਾਲ ਤਕ ਇਹਦਾ ਦਰਜਾ ਘਟਦਾ ਗਿਆ ਅਤੇ ਭਗਤੀ ਕਾਲ ਵਿਚ ਇਸਤਰੀ ਨੂੰ ਤ੍ਰਿਸਕਾਰ ਵਜੋਂ ਵੇਖਿਆ ਗਿਆ। ਸਤੀ ਪ੍ਰਥਾ, ਕੁੜੀ ਨੂੰ ਜੰਮਦਿਆਂ ਹੀ ਮਾਰ ਦੇਣਾ ਆਦਿ ਰੀਤੀਆਂ ਉਸ ਸੱਭਿਆਚਾਰ ਦੇ ਅਟੁੱਟ ਅੰਗ ਸਨ। ਇਥੋਂ ਤਕ ਕਿ ਸੰਤਾਂ-ਮਹਾਤਮਾ ਅਤੇ ਨਾਥਾਂ-ਜੋਗੀਆਂ ਨੇ ਇਸਤਰੀ ਲਈ ਨਾਗਣ, ਬਾਘਣ, ਪਾਪਣ, ਨਾਰਕੀ, ਸੱਪਣੀ ਆਦਿ ਸ਼ਬਦਾਂ ਦੀ ਵਰਤੋਂ ਕੀਤੀ। ਸਮਕਾਲੀ ਸੱਭਿਆਚਾਰ ਵਿਚ ਇਸਤਰੀ ਦੀ ਤਰਸ ਯੋਗ ਹਾਲਤ ਨੂੰ ਵੇਖਦਿਆਂ ਅਤੇ ਸੱਭਿਅ ਸਮਾਜ ਵਿਚ ਇਸਤਰੀ ਦੇ ਮਹੱਤਵ ਨੂੰ ਸਵੀਕਾਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤਰੀ ਦੇ ਹੱਕ ਵਿਚ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਸਤੀ ਪ੍ਰਥਾ ਦੇ ਵਿਰੋਧ ਵਿਚ

ਜ਼ੋਰਦਾਰ ਆਵਾਜ਼ ਬੁਲੰਦ ਕੀਤੀ:

*– ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*
*– ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥੧॥*
*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ॥* *(ਪੰਨਾ ੭੮੭)*

ਗੁਰੂ-ਕਾਲ ਤੋਂ ਪਹਿਲਾਂ ਸਮਕਾਲੀ ਸਮਾਜ ਵਿਚ ਸਰਬਪੱਖੀ ਅਰਾਜਕਤਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦਾ ਵਿਸ਼ੇਸ਼ ਯੋਗਦਾਨ ਇਹ ਹੈ ਕਿ ਇਸ ਨੇ ਇਕ ਨਵੀਨ ਸਦਾਚਾਰ-ਸ਼ਾਸਤਰ ਨੂੰ ਜਨਮ ਦਿੱਤਾ, ਜੋ ਉਸ ਯੁੱਗ ਦੇ ਅਨੁਕੂਲ ਵੀ ਸੀ ਅਤੇ ਨਵਾਂ ਵੀ। ਮਾਨਵੀ-ਕੀਮਤਾਂ ਦੇ ਵਿਸ਼ੇਸ਼ ਢੰਗ ਦੁਆਰਾ ਹੀ ਸੱਭਿਅਤਾ ਦਾ ਵਿਕਾਸ ਹੁੰਦਾ ਹੈ। ਪਰੰਤੂ ਕਈ ਵਾਰ ਪੁਰਾਣੀਆਂ ਤੇ ਜਰਜਰਿਤ ਪਰੰਪਰਾਵਾਂ ਦਾ ਤਿਆਗ ਵੀ ਕਰਨਾ ਪੈਂਦਾ ਹੈ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥* *(ਪੰਨਾ ੧੪੧)*

ਲੱਗਭਗ ਹਰ ਸੱਭਿਆਚਾਰ ਪਹਿਰਾਵਾ, ਹਾਰ-ਸ਼ਿੰਗਾਰ ਤੇ ਗਹਿਣਿਆਂ ਆਦਿ ਨੂੰ ਵਿਸ਼ੇਸ਼ ਮਹੱਤਤਾ ਦਿੰਦਾ ਹੈ। ਰੁੱਤ, ਮੌਸਮ, ਪਦਵੀ, ਹੈਸੀਅਤ ਅਤੇ ਸੱਭਿਆਚਾਰਕ ਵਿਧਾਨ ਅਨੁਸਾਰ ਲੋਕ ਤਰ੍ਹਾਂ-ਤਰ੍ਹਾਂ ਦਾ ਪਹਿਰਾਵਾ ਧਾਰਨ ਕਰਦੇ ਹਨ। ਪਹਿਰਾਵਾ ਸੱਭਿਆਚਾਰਕ ਚਿਹਨ ਹੈ। ਸਰੀਰ ਨੂੰ ਸੁਸੱਜਿਤ ਕਰਨ ਲਈ ਹਾਰ-ਸ਼ਿੰਗਾਰ ਤੇ ਗਹਿਣੇ ਵੀ ਮਨੁੱਖ ਦੀ ਲੋੜ ਬਣ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲੋਕ-ਕਾਵਿ ਰੂਪਾਂ, ਲੌਕਿਕ ਬਿੰਬਾਂ, ਉਪਮਾਵਾਂ ਰਾਹੀਂ ਲੌਕਿਕ ਸੱਭਿਆਚਾਰ ਦਾ ਵਾਤਾਵਰਨ ਸਿਰਜਿਆ ਗਿਆ ਹੈ। ਆਪਣੇ ਸੱਭਿਆਚਾਰ ਨੂੰ ਤਿਆਗ ਕੇ ਵਿਦੇਸ਼ੀ ਸੱਭਿਆਚਾਰ ਅਪਣਾਉਣ ਵਾਲਿਆਂ ਪ੍ਰਤੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕੇਤ ਮਿਲਦੇ ਹਨ:

*– ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥*
*ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥* *(ਪੰਨਾ ੧੩੮੩)*
*– ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥*
*ਮਲੇਛ ਧਾਨੁ ਲੇ ਪੂਜਹਿ ਪੁਰਾਣੁ॥* *(ਪੰਨਾ ੪੭੨)*
*– ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥*
*ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥* *(ਪੰਨਾ ੧੪੨੧)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਦੁਨੀਆਂ ਵਿਚ ਹਰ ਪਾਸੇ ਅਨਾਚਾਰ ਫੈਲਿਆ ਹੋਇਆ ਸੀ। ਇਸ ਪ੍ਰਕਾਰ ਦੀ ਦੁਰਾਚਾਰੀ ਸੱਭਿਆਚਾਰਕ

ਅਵਸਥਾ ਬਾਰੇ ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਕਈ ਥਾਈਂ ਉਲੇਖ ਕੀਤਾ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਵੀ ਅਜਿਹੇ ਸੱਭਿਆਚਾਰ ਦੇ ਚਿਹਨ ਦ੍ਰਿਸ਼ਟੀਗੋਚਰ ਹੁੰਦੇ ਹਨ। ਉਦਾਹਰਣ ਵਜੋਂ:

*ਕਲਿ ਆਈ ਕੁਤੇ ਮੁਹੀ ਖਾਜੁ ਹੋਆ ਮੁਰਦਾਰ ਗੁਸਾਈ।*
*ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।*
*ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ।*
*ਚੇਲੇ ਸਾਜ ਵਜਾਇੰਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।*
*ਸੇਵਕ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀਂ ਤਿਨਾੜੇ ਜਾਈ।*
*ਕਾਜ਼ੀ ਹੋਏ ਰਿਸ਼ਵਤੀ ਵੱਢੀ ਲੈ ਕੇ ਹੱਕ ਗਵਾਈ।*
*ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ।*
*ਵਰਤਿਆ ਪਾਪੁ ਸਭਸਿ ਜਗਿ ਮਾਂਹੀ॥* *(ਵਾਰ ੧/੩੦)*

ਅਜਿਹੀਆਂ ਇਤਿਹਾਸਕ ਪ੍ਰਸਥਿਤੀਆਂ ਦੀ ਭਿਆਨਕਤਾ ਨੂੰ ਨਸ਼ਟ ਕਰਨ ਹਿੱਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੀੜਤ ਅਤੇ ਵਿਆਕੁਲ ਲੋਕਾਈ ਨੂੰ ਆਪਣੀ ਨਿਰਮਲ ਸ਼ਬਦ ਬਾਣੀ ਨਾਲ ਸ਼ਾਂਤ ਕਰਨ ਦਾ ਉਪਰਾਲਾ ਕੀਤਾ। ਉਨ੍ਹਾਂ ਨੇ ਉਸ ਸਮੇਂ ਦੀਆਂ ਪ੍ਰਚੱਲਤ ਪਰੰਪਰਾਵਾਂ ਦੇ ਆਗੂਆਂ ਨਾਲ ਵਾਰਤਾਲਾਪ ਸ਼ੁਰੂ ਕੀਤਾ। ਦੇਸ਼-ਵਿਦੇਸ਼ ਜਾ ਕੇ ਉਨ੍ਹਾਂ ਨੇ ਵਿਚਾਰਧਾਰਕ ਸੰਵਾਦ ਰਾਹੀਂ ਸੱਭਿਆਚਾਰਕ ਪ੍ਰਸੰਗ ਦਾ ਆਪਣੀ ਬਾਣੀ ਰਾਹੀਂ ਪ੍ਰਗਟਾਵਾ ਕੀਤਾ।

ਸਮਕਾਲੀ ਸ਼ਾਸਕ ਕਈ ਤਰ੍ਹਾਂ ਦੇ ਢੰਗ ਨਾਲ ਸੱਭਿਆਚਾਰ ਨੂੰ ਪ੍ਰਭਾਵਿਤ ਕਰਦੇ ਰਹੇ। ਦੁਨਿਆਵੀ ਰਾਜਿਆਂ/ਰਾਜਨੀਤੀ ਨਾਲ ਬਾਣੀਕਾਰਾਂ ਦਾ ਕੋਈ ਵਿਅਕਤੀਗਤ ਹਿੱਤ ਨਾ ਹੋਣ ਦੇ ਬਾਵਜੂਦ ਸਮਕਾਲੀ ਸੱਭਿਆਚਾਰ ਵਿਚ ਪ੍ਰਚੱਲਤ ਉਨ੍ਹਾਂ ਦੇ ਬਹੁਤ ਸਾਰੇ ਅਜਿਹੇ ਲੱਛਣਾਂ ਅਤੇ ਕਮਜ਼ੋਰੀਆਂ ਪ੍ਰਤੀ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦਾ ਧਿਆਨ ਜਾਣਾ ਸੁਭਾਵਕ ਸੀ। ਰਾਜਨੀਤਕ ਸਥਿਤੀਆਂ ਦਾ ਕ੍ਰਾਂਤੀਕਾਰੀ ਪ੍ਰਗਟਾਵਾ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੇਖਿਆ ਜਾ ਸਕਦਾ ਹੈ। ਚਾਰਲਸ ਬਾਦਲੇਅਰ ਅਨੁਸਾਰ ਤਾਂ ਸਾਹਿਤ ਜ਼ੁਲਮ ਤੋਂ ਇਨਕਾਰ ਹੈ। ਡਾ. ਜਗਬੀਰ ਸਿੰਘ ਅਨੁਸਾਰ— "ਇਹ ਮੁਗ਼ਲ ਸਾਮੰਤਵਾਦ ਅਤੇ ਜਾਗੀਰਦਾਰੀ ਅਰਥ-ਵਿਵਸਥਾ ਦੀ ਹਿੰਸਾ ਨੂੰ ਹੀ ਨੰਗਿਆਂ ਨਹੀਂ ਕਰਦਾ, ਸਗੋਂ ਪੀੜਤ ਲੋਕਾਈ ਦੇ ਮਨ ਵਿਚ ਇਸ ਅੱਤਿਆਚਾਰੀ ਸ਼ਾਸਨ ਦੀ ਅਸਥਿਰਤਾ ਦਾ ਅਹਿਸਾਸ ਜਗਾ ਕੇ ਨੈਤਿਕ ਮਨੋਬਲ ਧਾਰਨ ਕਰਨ ਲਈ ਪ੍ਰੇਰਦਾ ਹੈ।" ਤਤਕਾਲੀਨ ਰਾਜਿਆਂ ਦੇ ਤਾਨਾਸ਼ਾਹੀ ਕਿਰਦਾਰ, ਪਰਜਾ ਦੇ ਹਿੱਤ ਨੂੰ ਅਣਗੌਲਿਆਂ ਕਰ ਕੇ ਉਨ੍ਹਾਂ 'ਤੇ ਤਸ਼ੱਦਦ ਕਰਨਾ, ਧਨ-ਦੌਲਤ ਤੇ ਲਾਮ-ਲਸ਼ਕਰ ਨੂੰ ਹੀ ਸਦੀਵੀ ਸਮਝਣਾ ਰਾਜਸੀ ਸੱਭਿਆਚਾਰ ਦੇ ਚਿਹਨ ਹਨ, ਜਿਨ੍ਹਾਂ ਨੂੰ ਬਾਣੀਕਾਰਾਂ ਨੇ ਉਲੇਖਯੋਗ ਰੂਪ ਵਿਚ ਪ੍ਰਸਤੁਤ ਕੀਤਾ ਹੈ:

– *ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*

*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥* *(ਪੰਨਾ ੩੬੦)*
*– ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ॥*
*ਹਟ ਪਟਣ ਬਾਜਾਰ ਹੁਕਮੀ ਢਹਸੀਓ॥*
*ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ॥*
*ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ॥*
*ਤਾਜੀ ਰਥ ਤੁਖਾਰ ਹਾਥੀ ਪਾਖਰੇ॥*
*ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ॥* *(ਪੰਨਾ ੧੪੧)*
*– ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥*
*ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ॥*
*ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ॥* *(ਪੰਨਾ ੪੧੭)*

ਧਰਮ ਅਤੇ ਸਮਾਜ ਅੰਤਰ-ਸੰਬੰਧਿਤ ਹੋਣ ਕਰਕੇ ਇਕ-ਦੂਜੇ 'ਤੇ ਆਧਾਰਿਤ ਹਨ। ਧਰਮ ਵਿਚ ਗਿਰਾਵਟ ਆਉਣ ਕਰਕੇ ਸਮਾਜ ਵਿਚ ਵੀ ਵਿਕਾਰ ਪੈਦਾ ਹੋ ਜਾਂਦੇ ਹਨ। ਭਾਰਤੀ ਸਮਾਜ-ਪ੍ਰਬੰਧ ਦਾ ਮੂਲਾਧਾਰ ਵਰਨ-ਆਸ਼ਰਮ ਵਿਧਾਨ ਹੈ। ਪਰ ਮੱਧਕਾਲ ਵਿਚ ਵਰਨ-ਆਸ਼ਰਮ ਦਾ ਮਹੱਤਵ ਨਾ-ਮਾਤਰ ਹੀ ਰਹਿ ਗਿਆ ਸੀ। ਮੱਧਕਾਲ ਦੇ ਕਰੀਬ ਸਾਰੇ ਨਿਰਗੁਣਵਾਦੀ ਸਾਧਕਾਂ ਨੇ ਭਗਤੀ ਦੇ ਖੇਤਰ ਵਿਚ ਜਾਤ-ਪਾਤ ਨੂੰ ਗ਼ੈਰ-ਜ਼ਰੂਰੀ ਸਮਝਿਆ। ਗੁਰੂ ਸਾਹਿਬਾਨ ਨੇ ਉੱਚ ਕਹਾਉਣ ਵਾਲੀ ਕੁਲ ਵਿੱਚੋਂ ਹੋਣ ਦੇ ਬਾਵਜੂਦ ਵਰਨ-ਧਰਮ ਦਾ ਵਿਰੋਧ ਕੀਤਾ। ਉਨ੍ਹਾਂ ਨੇ ਖ਼ੁਦ ਨੂੰ ਸਭ ਤੋਂ ਨੀਵਾਂ ਮੰਨ ਕੇ ਤਥਾਕਥਿਤ ਨੀਚਾਂ ਦੀ ਸੰਗਤ ਵਿਚ ਰਹਿਣਾ ਉਚਿਤ ਮੰਨਿਆ:

*– ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥* *(ਪੰਨਾ ੧੫)*
*– ਜਾਤੀ ਦੈ ਕਿਆ ਹਥਿ ਸਚੁ ਪਰਖੀਐ॥*
*ਮਹੁਰਾ ਹੋਵੈ ਹਥਿ ਮਰੀਐ ਚਖੀਐ॥* *(ਪੰਨਾ ੧੪੨)*

ਅਨੇਕ ਪ੍ਰਕਾਰ ਦੇ ਸਾਧੂਆਂ, ਜੋਗੀਆਂ, ਸੰਨਿਆਸੀਆਂ ਆਦਿ ਨਾਲ ਸੰਵਾਦ ਰਚਾ ਕੇ ਗੁਰੂ ਸਾਹਿਬਾਨ ਨੇ ਗ੍ਰਿਹਸਤ ਮਾਰਗ ਨੂੰ ਸਭ ਤੋਂ ਉੱਤਮ ਸਿੱਧ ਕੀਤਾ। ਗੁਰੂ ਸਾਹਿਬਾਨ ਖ਼ੁਦ ਅਤੇ ਉਨ੍ਹਾਂ ਦੇ ਅਨੁਯਾਈ ਵੀ ਇਸ ਅਨੁਸ਼ਾਸਨ ਦੇ ਪਾਬੰਦ ਸਨ। ਗੁਰਮਤਿ ਅਨੁਸਾਰ ਜੋ ਮਨਮੁਖ ਵਿਅਕਤੀ ਬੈਰਾਗ ਵਿਚ ਆ ਕੇ ਆਪਣਾ ਘਰ-ਬਾਰ ਤਿਆਗ ਕੇ ਗ੍ਰਿਹਸਤ ਜੀਵਨ ਛੱਡ ਦਿੰਦਾ ਹੈ, ਉਹ ਫਿਰ ਢਿੱਡ ਭਰਨ ਲਈ ਦੂਜਿਆਂ ਦੇ ਘਰਾਂ ਵੱਲ ਤੱਕਦਾ ਹੈ। ਗ੍ਰਿਹਸਤ ਧਰਮ ਦੀ ਪਾਲਣਾ ਲਈ ਉੱਦਮ ਕਰਨਾ ਬਹੁਤ ਜ਼ਰੂਰੀ ਹੈ। ਗੁਰਮਤਿ ਦੇ ਤਿੰਨ ਸ੍ਰੇਸ਼ਟ ਸਿਧਾਂਤਾਂ (ਕਿਰਤ ਕਰਨਾ, ਵੰਡ ਛਕਣਾ, ਨਾਮ ਜਪਣਾ) ਵਿੱਚੋਂ ਕਿਰਤ ਨੂੰ ਸਰਬਉੱਤਮ ਮੰਨਿਆ ਗਿਆ ਹੈ। ਗੁਰਮਤਿ ਅਨੁਸਾਰ ਧਰਮ ਸਾਧਨਾ ਜੀਵਨ-ਵਿਹੂਣੀ ਨਹੀਂ; ਜੀਵਨਮਈ ਹੈ। ਇਹ ਭਾਵਨਾ ਸੱਭਿਆਚਾਰਕ ਗੌਰਵ ਦਾ ਮੂਲ ਤੱਤ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (ਪੰਨਾ ੧੨੪੫)*

ਗੁਰਬਾਣੀ ਵਿਚ ਵਹਿਮਾਂ-ਭਰਮਾਂ, ਪਾਖੰਡਾਂ, ਕਰਮਕਾਂਡਾਂ ਆਦਿ ਦਾ ਬੜੀ ਦ੍ਰਿੜ੍ਹਤਾ ਨਾਲ ਖੰਡਨ ਕੀਤਾ ਗਿਆ ਹੈ, ਕਿਉਂਕਿ ਇਹ ਮਨੁੱਖਤਾ ਦੇ ਸੁਖਾਵੇਂ ਵਿਕਾਸ ਵਿਚ ਰੁਕਾਵਟ ਹਨ। ਇਸੇ ਪ੍ਰਕਾਰ ਫੋਕੇ ਕਰਮ ਕਾਂਡ, ਜੰਤਰ-ਮੰਤਰ, ਜਾਦੂ-ਟੂਣੇ, ਨਰਕ-ਸੁਰਗ, ਰਿਧੀਆਂ-ਸਿਧੀਆਂ ਆਦਿ ਨੂੰ ਵਿਅਰਥ ਦੱਸਿਆ ਗਿਆ ਹੈ। ਮੱਧਕਾਲੀਨ ਪੰਜਾਬੀ ਸੱਭਿਆਚਾਰ ਵਿਚ ਇਨ੍ਹਾਂ ਗੱਲਾਂ ਦਾ ਭਰਪੂਰ ਬੋਲਬਾਲਾ ਸੀ। ਭੇਖੀ ਲੋਕ ਆਮ ਜਨਤਾ ਨੂੰ ਇਨ੍ਹਾਂ ਦਾ ਡਰਾਵਾ ਦੇ ਕੇ ਉਨ੍ਹਾਂ ਨੂੰ ਆਪਣੇ ਵੱਲ ਖਿੱਚਦੇ ਸਨ ਅਤੇ ਭੇਟਾਵਾਂ ਲੈ ਕੇ ਲੋਕਾਂ ਨੂੰ ਇਨ੍ਹਾਂ ਚੀਜ਼ਾਂ ਤੋਂ ਮੁਕਤ ਕਰਨ ਦਾ ਦਾਅਵਾ ਕਰਦੇ ਸਨ। ਬਾਣੀਕਾਰਾਂ ਨੇ ਫੋਕੇ/ਅੰਧਵਿਸ਼ਵਾਸਾਂ, ਰੀਤਾਂ ਅਤੇ ਲੋਕ-ਵਿਖਾਵਿਆਂ ਦਾ ਵਿਰੋਧ ਕੀਤਾ ਹੈ:

*- ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥*
*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥*
*(ਪੰਨਾ ੭੪੭)*

*- ਪੜ੍ਹਿ ਪੁਸ੍ਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥*
*ਮੁਖਿ ਝੂਠੁ ਬਿਭੂਖਨ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥*
*ਗਲਿ ਮਾਲਾ ਤਿਲਕ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥*
*ਜੋ ਜਾਨਸਿ ਬ੍ਰਹਮੰ ਕਰਮੰ॥ ਸਭ ਫੋਕਟ ਨਿਸਚੈ ਕਰਮੰ॥ (ਪੰਨਾ ੧੩੫੩)*

ਇਸ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀਕਾਰਾਂ ਨੇ ਪੰਜਾਬ ਦੇ ਸੱਭਿਆਚਾਰਕ ਜੀਵਨ ਦੇ ਵਿਕਾਸ-ਵਿਗਾਸ ਵਿਚ ਅਹਿਮ ਭੂਮਿਕਾ ਨਿਭਾਈ ਅਤੇ ਪੰਜਾਬੀ ਆਚਰਨ ਵਿਚ ਉਨ੍ਹਾਂ ਸੱਭਿਅ-ਕੀਮਤਾਂ ਨੂੰ ਪਰਿਪੱਕ ਕੀਤਾ, ਜੋ ਜੀਵਨ ਨੂੰ ਮਿੱਠਾ, ਪਿਆਰਾ ਤੇ ਰੌਸ਼ਨ ਬਣਾਉਂਦੀਆਂ ਹਨ। ਗੁਰਬਾਣੀ-ਦਰਸ਼ਨ ਨੇ ਪੰਜਾਬੀ ਸੱਭਿਆਚਾਰ ਤੇ ਅਮਿਟ ਪ੍ਰਭਾਵ ਪਾਇਆ ਹੈ। ਸਰਬੱਤ ਦੇ ਭਲੇ ਦੀ ਮੰਗਲ-ਕਾਮਨਾ ਗੁਰਬਾਣੀ ਸੱਭਿਆਚਾਰ ਦਾ ਖਾਸ ਲੱਛਣ ਹੈ:

*ਨਾਨਕ ਨਾਮ ਚੜ੍ਹਦੀ ਕਲਾ,*
*ਤੇਰੇ ਭਾਣੇ ਸਰਬੱਤ ਦਾ ਭਲਾ।*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਦੇਸ਼ ਅਤੇ ਕਾਲ ਤੋਂ ਉੱਪਰ ਉੱਠ ਕੇ ਉਸ ਵਲਦਾਰ ਰੂਪ ਦੀ ਸਿਰਜਣਾ ਕਰਦੀ ਹੈ, ਜਿਸ ਲਈ ਹਰ ਸਾਹਿਤ ਸਦੀਆਂ ਤੋਂ ਤਾਂਘਦਾ ਰਿਹਾ ਹੈ। ਵਿਅਕਤੀ ਨੂੰ ਉਸ ਦੀ ਹੋਂਦ ਅਤੇ ਉਸ ਦੀਆਂ ਸੰਭਾਵਨਾਵਾਂ ਦਰਸਾਉਣ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਜਾਬ ਦੇ ਸੱਭਿਆਚਾਰਕ ਇਤਿਹਾਸ ਵਿਚ ਇਕ ਸ਼੍ਰੋਮਣੀ ਦਰਜਾ ਹੈ। ਇਸ ਬਾਰੇ ਤਾਂ ਇਹੋ ਕਿਹਾ ਜਾ ਸਕਦਾ ਹੈ:

*ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥*
*ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ॥ (ਪੰਨਾ ੭੯੫)*

■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਭਿਆਚਾਰ ਜੁਗਤਿ

*-ਪ੍ਰੋ.ਬਲਵਿੰਦਰ ਸਿੰਘ ਜੌੜਾਸਿੰਘਾ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਦਾ ਆਸ਼ਾ ਮਨੁੱਖੀ ਜ਼ਿੰਦਗੀ ਦੀ ਬਿਹਤਰੀ ਲਈ ਸੋਧ ਦੇਣਾ ਹੈ। ਵਿਸ਼ੇ ਸਰੂਪ, ਕਾਰਜ ਖੇਤਰ ਤੇ ਕਾਰਜ ਕਰਨ ਦੀਆਂ ਵਿਧੀਆਂ, ਸੀਮਾਵਾਂ, ਰਾਹਾਂ ਏਨੀਆਂ ਵਿਸ਼ਾਲ ਹਨ ਕਿ ਉਨ੍ਹਾਂ ਦੀ ਥਹੁ ਪਾਉਣ ਲਈ ਇਕ ਲੰਮੀ ਘਾਲਣਾ, ਸਿਰੜ ਤੇ ਪਿਆਰ ਆਵੱਸ਼ਕ ਹੈ। ਵਿਸ਼ੇ ਸਰੂਪ ਨੂੰ ਜਦੋਂ ਅਸੀਂ ਦੇਖਦੇ ਹਾਂ ਤਾਂ ਸੂਖਮ ਤੋਂ ਸਥੂਲ, ਭੌਤਿਕ ਤੋਂ ਪਰਾਭੌਤਿਕ, ਆਤਮਾ ਤੋਂ ਪਰਮਾਤਮਾ ਤਕ ਅਤੇ ਇਸ ਵਿਚਕਾਰ ਆਉਂਦੇ ਹਰ ਤਰ੍ਹਾਂ ਦੇ ਵਿਸ਼ੇ ਨੂੰ ਛੂਹਿਆ, ਦਰਸਾਇਆ ਅਤੇ ਪਕਿਆਇਆ ਗਿਆ ਹੈ। ਵਿਸ਼ੇ ਜਿੰਨੇ ਅਣਗਿਣਤ ਹਨ, ਓਨੇ ਹੀ ਉਨ੍ਹਾਂ ਵਿਸ਼ਿਆਂ ਦੇ ਕਾਰਜ-ਖੇਤਰ ਵੀ ਵਿਸ਼ਾਲ ਹਨ। ਇਨ੍ਹਾਂ ਵਿਸ਼ਿਆਂ ਦੇ ਕਾਰਜ-ਖੇਤਰ ਦੀ ਥਹੁ ਲਈ ਅੱਗੋਂ ਅਨੇਕਾਂ ਰਸਤੇ ਦੱਸੇ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਾਣੀ-ਮਾਤਰ ਲਈ ਅਜਿਹੇ ਪਵਿੱਤਰ ਸੋਮੇ ਹਨ, ਜਿੱਥੇ ਉਸ ਨੂੰ ਹਰ ਤਰ੍ਹਾਂ ਦੇ ਦੁੱਖ ਦਾ ਦਾਰੂ, ਭਟਕਣਾ ਲਈ ਸਥਿਰਤਾ, ਆਤਮਿਕ ਤੇ ਸਰੀਰਕ ਭੁੱਖ ਲਈ ਅੰਮ੍ਰਿਤਮਈ ਤ੍ਰਿਪਤੀ ਪ੍ਰਾਪਤ ਹੁੰਦੀ ਹੈ, ਲੋਕ ਤੇ ਪਰਲੋਕ ਦੇ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਮਨੁੱਖ ਨਾਲ ਸੰਬੰਧਿਤ ਹਰੇਕ ਸਮਾਜਿਕ ਵਿਗਿਆਨ ਭਾਵੇਂ ਉਹ ਸਮਾਜ ਵਿਗਿਆਨ, ਮਾਨਵ ਵਿਗਿਆਨ, ਦਰਸ਼ਨ, ਧਰਮ, ਮੀਮਾਂਸਾ, ਨੈਤਿਕ ਵਿਗਿਆਨ, ਇਤਿਹਾਸ ਆਦਿ ਦੇ ਨਜ਼ਰੀਏ ਤੋਂ ਹੋਣ, ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦੇ ਹਾਂ ਤਾਂ ਸਾਹਿਬ ਹਰ ਪੱਖ ਤੋਂ ਸਾਡੀ ਅਗਵਾਈ ਕਰਦੇ ਹਨ, ਸਾਨੂੰ ਰਸਤੇ ਦਿੰਦੇ ਚਲੇ ਜਾਂਦੇ ਹਨ। ਗਿਆਨ ਰੂਪੀ ਰੌਸ਼ਨੀ ਰਾਹੀਂ ਪੈੜ ਵਿਖਾਉਂਦੇ ਚਲੇ ਜਾਂਦੇ ਹਨ। ਇਸ ਲਈ ਬਸ ਲੋੜ ਹੈ ਇਕ ਸਿਰੜ ਦੀ, ਘਾਲਣਾ ਦੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਪਿਆਰ-ਸਾਂਝ ਪਾਉਣ ਦੀ।

ਇਸ ਲੇਖ ਦੀ ਮੂਲ ਅਧਿਐਨ ਭਾਵਨਾ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰੂ-ਸਰੂਪ ਹੋ ਕੇ 'ਸੱਭਿਆਚਾਰ' ਬਾਰੇ ਜੋ ਆਪਣਾ ਨਜ਼ਰੀਆ ਦੱਸਦੇ ਹਨ, ਉਸ ਬਾਰੇ ਜਾਣਨ ਦਾ ਇਕ ਛੋਟਾ ਜਿਹਾ ਯਤਨ ਸਾਡਾ ਕਾਰਜ-ਖੇਤਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਸਾਏ ਸੱਭਿਆਚਾਰ ਦੇਖਣ ਤੋਂ ਪਹਿਲਾਂ 'ਸੱਭਿਆਚਾਰ ਕੀ ਹੈ', ਬਾਰੇ ਜਾਣਨਾ ਆਵੱਸ਼ਕ ਹੈ।

'ਸੱਭਿਆਚਾਰ' ਦੀ ਕੋਈ ਇਕ ਪਰਿਭਾਸ਼ਾ ਨਿਸ਼ਚਿਤ ਕਰਨੀ ਔਖੀ ਹੈ। 'ਸੱਭਿਆਚਾਰ' ਆਪਣੇ ਆਪ ਵਿਚ ਇਕ ਅਤਿ ਵਿਸ਼ਾਲ ਸੰਕਲਪ ਅਤੇ ਦਿਸ਼ਾ ਹੈ,

---

** ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਜਿਸ ਵਿਚ ਕਿਸੇ ਵੀ ਜਨ-ਸਮੂਹ ਜਾਂ ਮਨੁੱਖੀ ਸਮਾਜ ਦੇ ਜੀਵਨ ਦੇ ਹਰ ਖੇਤਰ ਵਿਚਲੀਆਂ ਕਿਰਿਆਵਾਂ ਅਤੇ ਉਨ੍ਹਾਂ ਨੂੰ ਕਰਨ ਦੇ ਢੰਗ ਆ ਜਾਂਦੇ ਹਨ। ਸੱਭਿਆਚਾਰ ਦੇ ਕਲਾਵੇ ਵਿਚ ਜੀਵਨ ਦੇ ਸਾਰੇ ਖੇਤਰ ਆ ਜਾਂਦੇ ਹਨ। ਆਪਣੇ ਵਿਸ਼ਾਲ ਘੇਰੇ ਕਰਕੇ 'ਸੱਭਿਆਚਾਰ' ਬਹੁ-ਅਰਥਕ ਵੀ ਹੈ। ਇਸ ਵਿਚ ਨਿਸ਼ਚਿਤ ਠੋਸ ਪਦਾਰਥਾਂ ਅਤੇ ਸਮਾਜਿਕ ਵਰਤਾਰਿਆਂ ਤੋਂ ਲੈ ਕੇ ਨਿਰੋਲ ਭਾਵ-ਵਾਚਕ ਸੰਕਲਪਾਂ ਤਕ ਕਈ ਕੁਝ ਆ ਜਾਂਦਾ ਹੈ, ਜੋ ਵੱਖ-ਵੱਖ ਵਿਚਾਰਧਾਰਕ ਪ੍ਰਣਾਲੀਆਂ ਅਨੁਸਾਰ ਵੱਖ-ਵੱਖ ਅਰਥ ਵਸਤੂ ਦਾ ਸੂਚਕ ਹੁੰਦਾ ਹੈ।

ਮਨੁੱਖ ਜਿਵੇਂ-ਜਿਵੇਂ ਸਮਾਜ ਵਿਚ ਵਿਚਰਦਾ ਹੈ, ਉਹ ਕਈ ਕਦਰਾਂ-ਕੀਮਤਾਂ, ਆਲੇ-ਦੁਆਲੇ ਦੇ ਸਮਾਜਿਕ ਵਾਤਾਵਰਨ ਤੇ ਚਲਨ ਨੂੰ ਵੇਖਦਾ ਹੈ, ਉਸ ਨੂੰ ਗ੍ਰਹਿਣ ਕਰਦਾ ਹੈ, ਉਨ੍ਹਾਂ ਕਦਰਾਂ-ਕੀਮਤਾਂ ਅਨੁਸਾਰ ਆਪੇ ਨੂੰ ਢਾਲਦਾ ਜਾਂ ਉਨ੍ਹਾਂ ਕਦਰਾਂ-ਕੀਮਤਾਂ ਵਿਚ ਕੁਝ ਉਸਾਰੂ ਸੋਧਾਂ ਕਰ ਕੇ ਚੱਲਦਾ ਹੈ ਅਤੇ ਹੋਰਨਾਂ ਨੂੰ ਅਗਵਾਈ ਜਾਂ ਸੇਧ ਦਿੰਦਾ ਹੈ, ਉਹ ਉਸ ਦਾ ਸੱਭਿਆਚਾਰ ਹੈ।

'ਸੱਭਿਆਚਾਰ' ਦਾ ਘੇਰਾ ਬੜਾ ਵਿਸ਼ਾਲ ਹੈ। ਇਸ ਵਿਚ ਸਮਾਜ ਅੰਦਰ ਵਿਚਰਦਿਆਂ ਮਨੁੱਖ ਦੀਆਂ ਆਦਤਾਂ, ਉਸ ਦਾ ਪਹਿਰਾਵਾ, ਭੋਜਨ, ਰਹਿਣ-ਸਹਿਣ, ਜਨਮ-ਮਰਨ, ਵਿਆਹ ਆਦਿ ਖੁਸ਼ੀ-ਗ਼ਮੀ ਨਾਲ ਸੰਬੰਧਿਤ ਰੀਤੀ-ਰਿਵਾਜ, ਮਨੋਰੰਜਨ, ਢੰਗ, ਸੁਹਜ ਕਲਾਵਾਂ, ਧਾਰਮਿਕ ਜੀਵਨ-ਜਾਚ ਆਦਿ ਸਭ ਕੁਝ ਆ ਜਾਂਦਾ ਹੈ। 'ਸੱਭਿਆਚਾਰ' ਤੇ 'ਧਰਮ' ਦਾ ਆਪਸੀ ਰਿਸ਼ਤਾ ਬਹੁਤ ਗੂੜ੍ਹਾ ਹੈ। ਧਰਮ ਵਿਅਕਤੀ ਨਾਲ ਸੰਬੰਧਿਤ ਹੁੰਦਾ ਹੈ ਅਤੇ ਵਿਅਕਤੀ ਸਮਾਜ ਵਿਚ ਵਿਚਰਦਾ ਹੈ। ਧਰਮ ਦਾ ਮਨੋਰਥ ਸਦਾ ਕਲਿਆਣਕਾਰੀ ਹੁੰਦਾ ਹੈ। ਇਹ ਕਲਿਆਣ ਵਿਅਕਤੀ ਤੇ ਸਮਾਜ ਦੋਹਾਂ ਲਈ ਜ਼ਰੂਰੀ ਹੈ। ਧਰਮ ਦੀਆਂ ਸਿਖਿਆਵਾਂ ਨੂੰ ਗ੍ਰਹਿਣ ਕਰ ਕੇ ਵਿਅਕਤੀ ਜਦੋਂ ਸਮਾਜ ਵਿਚ ਆਪਣਾ ਜੀਵਨ ਜਿਊਂਦਾ ਹੈ ਤਾਂ ਇਕ ਨਵੀਂ ਤਰ੍ਹਾਂ ਦਾ ਵਾਤਾਵਰਨ, ਚਲਨ ਬਣਦਾ ਹੈ। ਇਹ ਚਲਨ ਤੇ ਵਾਤਾਵਰਨ ਉਸ ਦਾ ਸੱਭਿਆਚਾਰ ਬਣ ਜਾਂਦਾ ਹੈ। ਇਸ ਨੂੰ ਗ੍ਰਹਿਣ ਕਰਨ, ਸਿੱਖਿਆਵਾਂ ਉੱਤੇ ਚੱਲਣ ਦਾ ਵਿਧੀ ਢੰਗ ਜਦ ਕਰਮਕਾਂਡੀ ਹੋ ਜਾਏ ਤਾਂ ਉਹੀ ਸੱਭਿਆਚਾਰ ਦੇ ਵਿਘਟਨ ਦਾ ਕਾਰਨ ਵੀ ਬਣਦਾ ਹੈ। ਪਰੰਤੂ ਧਰਮ ਰੂਪੀ ਕੁੰਡ ਤੋਂ ਪਰ੍ਹੇ ਹਟ, ਮਨੁੱਖੀ ਜੀਵਨ ਜਿਊਣ, ਹੰਢਾਉਣ ਦੀ ਆਜ਼ਾਦੀ ਦੀ ਆੜ ਵਿਚ ਸੱਭਿਆਚਾਰ ਦਾ ਜੋ ਕਰੂਪ ਰੂਪ ਸਾਹਮਣੇ ਆਉਂਦਾ ਹੈ, ਉਸ ਵਿਚ ਨਸ਼ੇ, ਭ੍ਰਿਸ਼ਟਾਚਾਰ ਆਦਿ ਜਦੋਂ ਸਮਾਜ ਦਾ ਅੰਗ ਬਣ ਜਾਂਦੇ ਹਨ ਤਾਂ ਇਹ ਕਿਸੇ ਸਮਾਜ ਦਾ ਕਲਿਆਣਕਾਰੀ ਸੱਭਿਆਚਾਰ ਨਾ ਹੋ ਕੇ ਉਸ ਸਮਾਜ ਲਈ 'ਨਾਸੂਰ' ਬਣ ਜਾਂਦਾ ਹੈ। ਕਿਸੇ ਸੱਭਿਆਚਾਰ ਨੂੰ ਸਿਰਜਣ ਲਈ ਉਸ ਦੇ ਅੱਗੋਂ ਪ੍ਰਤੀਨਿਧ ਅੰਗ ਜਾਂ ਸੰਸਥਾਵਾਂ ਹੁੰਦੀਆਂ ਹਨ। ਇਹ ਸੰਸਥਾਵਾਂ ਜਾਂ ਅੰਗ ਹੀ ਕਿਸੇ ਚੰਗੇ ਜਾਂ ਮਾੜੇ ਸੱਭਿਆਚਾਰ ਦਾ ਨਿਰਮਾਣ ਕਰਦੇ ਹਨ। ਇਨ੍ਹਾਂ ਅੰਗਾਂ ਜਾਂ ਸੰਸਥਾਵਾਂ ਵਿਚ ਭਾਸ਼ਾ, ਕਲਾ, ਧਰਮ, ਜਾਦੂ-ਟੂਣਾ, ਵਿਆਹ ਸੰਸਥਾ,

ਪਰਵਾਰ ਅਤੇ ਸ਼ਖ਼ਸੀਅਤ ਆਦਿ ਸ਼ਾਮਲ ਹਨ।

ਸ੍ਰੀ ਗੁਰੂ ਗ੍ਰੰਥ ਸਹਿਬ ਵਿਚ ਦਰਸਾਏ 'ਸੱਭਿਆਚਾਰ' ਦਾ ਜਦੋਂ ਅਸੀਂ ਪਠਨ-ਪਾਠਨ ਕਰਦੇ ਹਾਂ ਤਾਂ ਬੜੀਆਂ ਵਿਲੱਖਣ ਲੱਭਤਾਂ ਮਿਲਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਸ ਖੇਤਰ ਵਿਚ ਵੱਖਰੀ ਤੇ ਵਿਲੱਖਣ ਵਿਸ਼ੇਸ਼ਤਾ ਇਹ ਹੈ ਕਿ ਜਿੱਥੇ ਇਸ ਵਿੱਚੋਂ ਸਾਨੂੰ ਸਮਕਾਲੀ ਸੱਭਿਆਚਾਰ ਦੀਆਂ ਝਲਕੀਆਂ ਮਿਲਦੀਆਂ ਹਨ, ਉਥੇ ਇਕ ਚੰਗੇ ਮਨੁੱਖ ਅਤੇ ਚੰਗੇ ਸਮਾਜ ਦਾ ਕਿਹੋ ਜਿਹਾ ਸੱਭਿਆਚਾਰ ਹੋਣਾ ਚਾਹੀਦਾ ਹੈ, ਉਸ ਬਾਰੇ ਵੀ ਸਿੱਖਿਆਦਾਇਕ ਦਿਸ਼ਾ-ਨਿਰਦੇਸ਼ ਮਿਲਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀ ਰਚਣਹਾਰਿਆਂ ਦੇ ਸਾਹਮਣੇ ਮੁੱਖ-ਚਿੰਤਨ ਤੇ ਚੇਤਨ ਬਿੰਦੂ ਮਨੁੱਖ ਹੈ। ਮਨੁੱਖ ਦਾ ਚੱਜ-ਆਚਾਰ, ਰਹਿਣ-ਸਹਿਣ, ਖਾਣ-ਪੀਣ, ਬੋਲਣ-ਸੁਣਨ ਤੇ ਵੇਖਣ, ਮਨੁੱਖ ਦੀ ਸਮਾਜ ਨਾਲ ਸਾਂਝ ਦਾ ਸਰੂਪ, ਮਨੋਰੰਜਕ ਕਲਾਵਾਂ, ਸੰਸਕਾਰ (ਜਨਮ ਤੋਂ ਮੌਤ ਤਕ ਦੇ) ਆਦਿ ਸਭ ਕੁਝ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਰਪੂਰ ਚਿੰਤਨ ਤੇ ਵਿਆਖਿਆ ਹੋਈ ਹੈ।

ਸਮਕਾਲੀ ਸੱਭਿਆਚਾਰ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗਿਆਨ ਹਾਸਲ ਕਰਦਿਆਂ ਇਹ ਪਤਾ ਲੱਗਦਾ ਹੈ ਕਿ ਉਸ ਸਮੇਂ ਭਾਰਤ ਵਿਚ ਇਕ ਨਹੀਂ, ਕਈ ਤਰ੍ਹਾਂ ਦੇ ਸੱਭਿਆਚਾਰ ਪ੍ਰਚੱਲਤ ਸਨ। ਇਹ ਸੱਭਿਆਚਾਰਕ ਵੱਖਰਤਾ ਲੋਕਾਂ ਦੇ ਧਰਮਾਂ ਅਤੇ ਇਲਾਕਿਆਂ ਕਰਕੇ ਸੀ। ਧਰਮ ਦੇ ਨਜ਼ਰੀਏ ਤੋਂ ਹਿੰਦੂ, ਬੋਧੀ, ਜੈਨੀ, ਮੁਸਲਮਾਨ ਆਦਿ ਵੱਖੋ-ਵੱਖਰੇ ਸੱਭਿਆਚਾਰ ਪ੍ਰਚੱਲਤ ਸਨ। ਭਾਰਤੀ ਧਰਮਾਂ ਦਾ ਸੱਭਿਆਚਾਰ ਭਾਵੇਂ ਇਕ ਸੀ ਪਰ ਸੱਭਿਆਚਾਰ ਵਿਚ ਪ੍ਰਚੱਲਤ ਕਾਰਜ ਢੰਗ ਵੱਖਰੇ-ਵੱਖਰੇ ਸਨ। ਮੁਸਲਮਾਨੀ ਸੱਭਿਆਚਾਰ ਵਿਚ ਭਾਰਤੀ ਪ੍ਰਭਾਵ ਤਾਂ ਸੀ ਪਰ ਫਿਰ ਵੀ ਭਿੰਨਤਾ ਜ਼ਰੂਰ ਸੀ। ਹਿੰਦੂ ਧਰਮ ਦੇ ਸਰੂਪ ਵਾਂਗ ਇਸ ਦੇ ਸੱਭਿਆਚਾਰ ਦੀਆਂ ਧਾਰਮਿਕ ਮਾਨਤਾਵਾਂ ਵੀ ਬੜੀਆਂ ਅਸਪੱਸ਼ਟ ਅਤੇ ਧੁੰਦਲੀਆਂ ਸਨ।

ਜੀਵਨ ਦੇ ਪਹਿਰਾਵੇ, ਰਹਿਣ-ਸਹਿਣ, ਖਾਣ-ਪੀਣ, ਬੋਲੀ, ਨੈਤਿਕ, ਕਦਰਾਂ-ਕੀਮਤਾਂ ਤੇ ਸੱਭਿਆਚਾਰ ਦੀ ਜਾਣਕਾਰੀ ਵੀ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਮਿਲਦੀ ਹੈ। ਉਸ ਸਮੇਂ ਦੇ ਲੋਕਾਂ ਦੇ ਰਹਿਣ-ਸਹਿਣ ਵਿਚ ਵੀ ਫ਼ਰਕ ਸੀ। ਉੱਚ ਵਰਗ ਦੇ ਮੁਸਲਮਾਨਾਂ, ਕੁਲੀਨ ਬ੍ਰਾਹਮਣਾਂ ਤੇ ਖੱਤਰੀਆਂ ਆਦਿ ਦਾ ਰਹਿਣ-ਸਹਿਣ ਕਾਫ਼ੀ ਚੰਗਾ ਸੀ। ਨੀਵੇਂ ਵਰਗਾਂ ਦਾ ਹਾਲ ਬਹੁਤ ਮਾੜਾ ਸੀ। ਹਿੰਦੂ ਸੱਭਿਆਚਾਰ ਵਿਚ ਧੋਤੀ, ਕੁੜਤਾ, ਚੋਲਾ, ਚੋਲੀ, ਲਹਿੰਗਾ ਆਦਿ ਪਹਿਨਦੇ ਸਨ। ਇਨ੍ਹਾਂ ਦਾ ਰੰਗ ਆਮ ਕਰਕੇ ਚਿੱਟਾ, ਲਾਲ ਜਾਂ ਭਗਵਾਂ ਹੁੰਦਾ ਸੀ। ਮੁਸਲਮਾਨਾਂ ਵਿਚ ਪ੍ਰਵਾਨਿਤ ਪਹਿਰਾਵਾ ਨੀਲੇ ਰੰਗ ਦਾ ਸੀ। ਦਿਲਚਸਪੀ ਵਾਲੀ ਗੱਲ ਇਹ ਹੈ ਕਿ ਬਹੁਤ ਸਾਰੇ ਹਿੰਦੂਆਂ ਨੇ ਵੀ ਮੁਸਲਮਾਨੀ ਪਹਿਰਾਵੇ ਦੇ ਸੱਭਿਆਚਾਰ ਨੂੰ ਪ੍ਰਵਾਨ ਕੀਤਾ ਹੋਇਆ ਸੀ। ਖਾਣ-ਪੀਣ ਦੇ ਸੰਬੰਧ ਵਿਚ ਉੱਚੀਆਂ ਜਾਤੀਆਂ ਦੇ ਲੋਕਾਂ ਵਿਚ ਹਰ ਤਰ੍ਹਾਂ ਦਾ ਭੋਜਨ ਖਾਧਾ ਜਾਂਦਾ ਸੀ। ਨਿਮਨ

ਵਰਗ ਦੇ ਹਿੰਦੂਆਂ ਅਤੇ ਮੁਸਲਮਾਨਾਂ ਦਾ ਖਾਣਾ ਸਾਦਾ ਹੁੰਦਾ ਸੀ। ਹਿੰਦੂ ਸੰਸਕ੍ਰਿਤ ਭਾਸ਼ਾ ਨੂੰ ਉੱਤਮ ਮੰਨਦੇ ਸਨ। ਰਾਜਸੀ ਪ੍ਰਭਾਵ ਕਰਕੇ ਹਿੰਦੂ ਵੀ ਮੁਸਲਮਾਨ ਬੋਲੀ ਫ਼ਾਰਸੀ ਬੋਲਣ ਲੱਗ ਪਏ ਸਨ। ਇਸੇ ਤਰ੍ਹਾਂ ਨਿੱਜੀ ਜੀਵਨ ਵਿਚ ਉਸ ਸਮੇਂ ਦੇ ਸੱਭਿਆਚਾਰ ਵਿਚ ਜੋ ਸੰਸਕਾਰ ਨਿਭਾਏ ਜਾਂਦੇ ਸਨ, ਉਨ੍ਹਾਂ ਵਿਚ ਜਨਮ ਤੋਂ ਲੈ ਕੇ ਮੌਤ ਤਕ ਦੇ ਸੰਸਕਾਰ ਆਉਂਦੇ ਹਨ। ਹਿੰਦੂਆਂ ਵਿਚ ਬੱਚਿਆਂ ਦੇ ਜਨਮ ਵੇਲੇ ਸੂਤਕ ਦਾ ਭਰਮ ਕੀਤਾ ਜਾਂਦਾ ਸੀ। ਅੱਠ ਤੋਂ ਬਾਰ੍ਹਾਂ ਸਾਲ ਦੇ ਬੱਚੇ ਨੂੰ ਜੰਞੂ ਜਾਂ ਜਨੇਊ ਪਾਉਣ ਦੀ ਰਸਮ ਕੀਤੀ ਜਾਂਦੀ ਸੀ। ਪਰ ਸ਼ੂਦਰਾਂ ਤੇ ਇਸਤਰੀਆਂ ਨੂੰ ਜਨੇਊ ਪਾਉਣ ਦੀ ਮਨਾਹੀ ਸੀ। ਇਸ ਪਿੱਛੋਂ ਵਿਆਹ ਵਿਚ ਸਾਹਾ ਕਢਾਇਆ ਜਾਂਦਾ ਸੀ। ਜੰਞ ਲੈ ਕੇ ਲਾੜਾ ਸਹੁਰੇ ਘਰ ਜਾਂਦਾ ਸੀ। ਫਿਰ ਡੋਲੀ ਤੋਂ ਪਾਣੀ ਵਾਰਨ ਦਾ ਰਿਵਾਜ ਸੀ। ਵਿਆਹ ਤੋਂ ਉਪਰੰਤ ਮ੍ਰਿਤੂ ਸੰਸਕਾਰ ਸੀ। ਇਸ ਵਿਚ ਬਹੁਤ ਸਾਰੇ ਕਰਮਕਾਂਡ ਨਿਭਾਏ ਜਾਂਦੇ ਸਨ। ਇਨ੍ਹਾਂ ਵਿਚ ਦੀਵਾ-ਵੱਟੀ, ਪਿੰਡ-ਦਾਨ ਆਦਿ ਕਰਮ ਕੀਤੇ ਜਾਂਦੇ ਸਨ। ਮੜ੍ਹੀ-ਮਸਾਣਾਂ ਦੀ ਪੂਜਾ ਕੀਤੀ ਜਾਂਦੀ ਸੀ। ਮਰੇ ਹੋਏ ਪ੍ਰਾਣੀ ਦੇ ਸਰਾਧ ਕੀਤੇ ਜਾਂਦੇ ਸਨ। ਮੁਸਲਮਾਨਾਂ ਵਿਚ ਜਨਮ ਸੰਸਕਾਰ, ਸੁੰਨਤ, ਨਿਕਾਹ, ਮੁਰਦੇ ਨੂੰ ਦੱਬਣਾ ਅਤੇ ਕਬਰ ਬਣਾਉਣ ਆਦਿ ਦਾ ਰਿਵਾਜ ਪ੍ਰਚੱਲਤ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮਕਾਲੀ ਸੱਭਿਆਚਾਰ ਬਾਰੇ ਵਿਆਪਕ ਜਾਣਕਾਰੀ ਮਿਲਦੀ ਹੈ। ਇਸ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਉਸ ਸਮੇਂ ਦੇ ਬਾਕੀ ਭਾਰਤੀ ਸੱਭਿਆਚਾਰ ਬਾਰੇ ਵੀ ਜਿਵੇਂ ਮਰਾਠੀ, ਗੁਜਰਾਤੀ, ਰਾਜਸਥਾਨੀ, ਬੰਗਾਲੀ ਅਤੇ ਉੱਤਰ ਭਾਰਤ ਦੇ ਉੱਪ-ਸੱਭਿਆਚਾਰ ਬਾਰੇ ਵੀ ਜਾਣਕਾਰੀ ਮਿਲਦੀ ਹੈ। ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਬਾਣੀਕਾਰ ਜਿਵੇਂ ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਧੰਨਾ ਜੀ, ਭਗਤ ਤ੍ਰਿਲੋਚਨ ਜੀ, ਭਗਤ ਜੈਦੇਵ ਜੀ, ਭਗਤ ਰਾਮਾਨੰਦ ਜੀ ਆਦਿ ਵੱਖ-ਵੱਖ ਸੱਭਿਆਚਾਰਾਂ ਨਾਲ ਸੰਬੰਧਿਤ ਸਨ, ਜਿਸ ਨਾਲ ਉਨ੍ਹਾਂ ਦੀ ਬਾਣੀ ਰਾਹੀਂ ਉਨ੍ਹਾਂ ਦੇ ਜੀਵਨ ਦੇ ਸਮਕਾਲੀ ਸੱਭਿਆਚਾਰ ਦਾ ਪ੍ਰਗਟਾਵਾ ਸੁਤੇ-ਸਿਧ ਹੁੰਦਾ ਰਿਹਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਸਾਏ ਸੱਭਿਆਚਾਰ ਦੀ ਸਭ ਤੋਂ ਵਿਲੱਖਣ ਵਿਸ਼ੇਸ਼ਤਾ ਇਹ ਹੈ ਕਿ ਜਿੱਥੇ ਇਸ ਵਿਚ ਸਮਕਾਲੀ ਸੱਭਿਆਚਾਰ ਦੀ ਝਲਕ ਮਿਲਦੀ ਹੈ, ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਹੀਂ ਧਾਰਮਿਕ ਅਤੇ ਸਮਾਜਿਕ ਕਦਰਾਂ-ਕੀਮਤਾਂ ਵਾਲੇ ਨਵੀਨ ਸੱਭਿਆਚਾਰ ਦੀ ਸਥਾਪਨਾ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮਨੁੱਖ ਦੇ ਕਲਿਆਣ ਲਈ ਹੈ ਜੋ ਉਸ ਦੇ ਲੋਕ ਅਤੇ ਪਰਲੋਕ ਦੋਹਾਂ ਲਈ ਹੈ। ਸੰਸਾਰ ਵਿਚ ਵਿਚਰਦਿਆਂ ਇਕ ਮਨੁੱਖ ਕਿਹੋ ਜਿਹਾ ਜੀਵਨ-ਚੱਜ ਅਪਣਾਵੇ, ਉੱਚ ਆਚਾਰ ਕਿਹੋ ਜਿਹਾ ਹੋਣਾ ਚਾਹੀਦਾ ਹੈ, ਉਸ ਲਈ ਸਮਾਜਿਕ, ਧਾਰਮਿਕ ਤੇ ਆਰਥਿਕ ਤੌਰ 'ਤੇ ਸੱਭਿਆਚਾਰ ਜਾਂ ਵਾਤਾਵਰਨ ਕਿੰਞ ਦਾ ਹੋਵੇ, ਜਿਸ ਵਿਚ ਉਹ ਇਕ ਸਭਿਅਕ ਮਨੁੱਖ ਬਣ ਸਕੇ, ਇਸ ਬਾਰੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ

ਸੇਧ ਮਿਲਦੀ ਹੈ। ਇਸ ਵਿਚ ਇਕ ਉੱਤਮ ਸੱਭਿਆਚਾਰ ਨੂੰ ਦਰਸਾਉਣ ਲਈ ਉਨ੍ਹਾਂ ਚਿੰਨ੍ਹਾਂ, ਪ੍ਰਤੀਕਾਂ, ਵੰਨਗੀਆਂ, ਲੋਕ-ਕਾਵਿ-ਰੂਪਾਂ ਜੋ ਲੋਕ ਸੱਭਿਆਚਾਰ ਦੇ ਨੇੜੇ ਸਨ, ਜਿਵੇਂ ਰਾਗ, ਲੋਕ-ਕਾਵਿ ਦੇ ਰੂਪਾਂ ਵਿਚ ਬਾਰਾਂਮਾਹ, ਵਾਰਾਂ, ਥਿਤੀਆਂ, ਸਦ, ਅਲਾਹੁਣੀਆਂ, ਕਰਹਲੇ, ਸੁਚਜੀ, ਕੁਚਜੀ ਆਦਿ ਦੀ ਬਾਖ਼ੂਬੀ ਵਰਤੋਂ ਕੀਤੀ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ-ਮਾਤਰ ਲਈ ਸਮੁੱਚੀ ਧਰਤੀ ਨੂੰ ਇਕ ਇਕਾਈ ਮੰਨ ਕੇ ਇਸ ਨੂੰ 'ਧਰਮਸਾਲ' ਕਿਹਾ ਹੈ, ਜਿਸ ਵਿਚ ਹਰੇਕ ਮਨੁੱਖ ਨੇ ਧਾਰਮਿਕ ਤੇ ਸਮਾਜਿਕ ਜੀਵਨ ਜਿਊਂਦਿਆਂ ਚੰਗੇ-ਮੰਦੇ ਕਰਮ ਘੜਨੇ ਹਨ, ਕਾਰਜ ਕਰਨੇ ਹਨ। ਇਸ ਸੰਬੰਧੀ ਗੁਰਵਾਕ ਹੈ:

*ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥* *(ਪੰਨਾ ੭)*

ਧਰਤੀ ਧਰਮਸਾਲ ਵਿਚ ਅੱਗੇ ਇਕ ਹੋਰ ਧਰਮਸਾਲ ਹੈ, ਜਿੱਥੇ ਮਨੁੱਖ ਨੇ ਸੱਭਿਅਕ ਬਣਨ ਲਈ ਸਿੱਖਿਆ ਲੈਣੀ ਹੈ, ਇੱਥੋਂ ਹੀ ਉੱਤਮ ਸੱਭਿਆਚਾਰ ਵਿਕਸਤ ਹੋਣਾ ਹੈ:

*ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥*
*ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥* *(ਪੰਨਾ ੭੩)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੱਭਿਆਚਾਰਕ ਜਾਂ ਸਭਿਅਕ ਮਨੁੱਖ ਨੂੰ 'ਸਚਿਆਰ' ਕਿਹਾ ਗਿਆ ਹੈ। ਗੁਰਮੁਖ, ਸੰਤ, ਬ੍ਰਹਮ ਗਿਆਨੀ ਆਦਿ ਸ਼ਬਦ ਵੀ ਸੱਭਿਅਕ ਮਨੁੱਖ ਦੇ ਸਮਾਨ-ਅਰਥੀ ਹਨ। ਸਭਿਅਕ ਮਨੁੱਖ ਦੀ ਘਾੜਤ ਵੀ ਇਸੇ ਧਰਮਸਾਲ ਵਿਚ ਹੋਣੀ ਹੈ:

*ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥*
*ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥* *(ਪੰਨਾ ੮)*

ਧਾਰਮਿਕ ਸੱਭਿਆਚਾਰ ਵਿਚ ਸ੍ਰੀ ਗੁਰੂ ਗ੍ਰੰਥ ਸਹਿਬ ਵਿਚ ਇਕ ਪਰਮਾਤਮਾ ਵਿਚ ਵਿਸ਼ਵਾਸ ਪ੍ਰਗਟਾਇਆ ਗਿਆ ਹੈ ਜੋ ਸੰਸਾਰ ਦਾ ਕਰਤਾ ਹੈ, ਪਾਲਣ ਵਾਲਾ ਹੈ, ਤਾਰਨ ਵਾਲਾ ਹੈ, ਨਿਰਗੁਣ ਤੇ ਸਰਗੁਣ ਸਰੂਪ ਵਾਲਾ ਹੈ, ਨਿਰਭਉ ਤੇ ਨਿਰਵੈਰ ਸਰੂਪ ਹੈ ਅਤੇ ਸਰਬ-ਵਿਆਪਕ ਹੈ ਪਰ ਇਹ ਕੇਵਲ ਇੱਕ ਹੈ। ਇਥੇ ਬਹੁ-ਦੇਵ ਦੀ ਪੂਜਾ ਦੀ ਕੋਈ ਥਾਂ ਨਹੀਂ:

*ਇਕਸੁ ਬਾਝਹੁ ਦੂਜਾ ਕੋ ਨਹੀ ਕਿਸੁ ਅਗੈ ਕਰਹਿ ਪੁਕਾਰਾ॥* *(ਪੰਨਾ ੧੪੧)*

ਪਰਮਾਤਮਾ ਦੀ ਪੂਜਾ-ਵਿਧੀ ਜਾਂ ਅਰਾਧਨਾ ਢੰਗ ਵਿਚ ਕਰਮਕਾਂਡ ਬੇਲੋੜੇ ਹਨ। ਕਰਮਕਾਂਡਾਂ ਨੂੰ ਪਾਖੰਡ ਕਿਹਾ ਹੈ:

*ਕਰਮ ਕਾਂਡ ਬਹੁ ਕਰਹਿ ਅਚਾਰ॥ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥* *(ਪੰਨਾ ੧੬੨)*

ਧਾਰਮਿਕ ਸੱਭਿਆਚਾਰ ਤੋਂ ਅੱਗੇ ਸਮਾਜਿਕ ਸੱਭਿਆਚਾਰ ਵਿਚ ਇਕ ਅਜਿਹੇ

ਸੱਭਿਆਚਾਰ ਭਰਪੂਰ ਸਮਾਜ ਦੀ ਲੋਚਨਾ ਕੀਤੀ ਹੈ, ਜਿਸ ਵਿਚ ਕੋਈ ਜਾਤ-ਪਾਤ ਨਹੀਂ। ਮਨੁੱਖ ਇਕ ਨੂਰ ਤੋਂ ਉਪਜੇ ਹੋਣ ਕਰਕੇ ਇਕ ਸਮਾਨ ਹਨ। ਗੁਰ ਫੁਰਮਾਨ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* *(ਪੰਨਾ ੧੩੪੯)*

ਜੋਤ ਦੀ ਸਮਾਨਤਾ ਕਰਕੇ ਬਾਕੀ ਲੋਕਾਂ ਨੂੰ ਵੀ ਸਮਾਨ ਨਜ਼ਰ ਨਾਲ ਵੇਖਿਆ ਜਾਂਦਾ ਹੈ, ਸਤਿਕਾਰ ਦਿੱਤਾ ਜਾਂਦਾ ਹੈ:

*ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥* *(ਪੰਨਾ ੩੪੯)*

ਇਕ ਸੱਭਿਅਕ ਸਮਾਜ ਵਿਚ ਜਾਤ ਜਾਂ ਉੱਚੀ ਕੁਲ ਦੀ ਸਮਾਨਤਾ ਉਸ ਦੇ ਕਰਮਾਂ ਕਰਕੇ ਨਿਸ਼ਚਿਤ ਹੁੰਦੀ ਹੈ। ਅਗਰ ਮਨੁੱਖ ਚੰਗੇ ਕਰਮ ਕਰਦਾ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਉਹ ਉੱਚਾ ਹੈ, ਜੇਕਰ ਉਹ ਮਾੜੇ ਕਰਮ ਕਰਦਾ ਹੈ ਤਾਂ ਨੀਵਾਂ ਹੈ:

*ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥*
*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥* *(ਪੰਨਾ ੧੩੩੦)*

ਦੂਜਾ, ਇਕ ਵਿਕਾਸ ਤੇ ਸਥਾਈ ਸਮਾਜਿਕ ਸੱਭਿਆਚਾਰ ਵਿਚ ਘਰ-ਬਾਰ ਛੱਡ ਕੇ ਭੱਜਣ ਦੀ ਨਿਖੇਧੀ ਕੀਤੀ ਹੈ। ਪਰਵਾਰ ਦੀ ਲੋੜ-ਪੂਰਤੀ ਤੇ ਪਰਵਾਰ ਦੀ ਬਿਹਤਰੀ ਲਈ ਕੁਝ ਸਾਰਥਕ ਕਰਨ ਦੀ ਸੰਭਾਵਨਾ ਸਮਾਜ ਵਿਚ ਰਹਿ ਕੇ ਗ੍ਰਿਹਸਤ ਧਰਮ ਧਾਰਨ ਕਰ ਕੇ ਹੀ ਸੰਭਵ ਹੁੰਦੀ ਹੈ। ਇਸ ਲਈ ਗ੍ਰਿਹਸਤ ਧਰਮ ਧਾਰਨ ਉੱਤੇ ਜ਼ੋਰ ਦਿੱਤਾ ਗਿਆ ਹੈ। ਇਕ ਚੰਗਾ ਸਮਾਜ ਸਿਰਜਨ ਵਿਚ ਇਸਤਰੀ ਦਾ ਬੜਾ ਮਹੱਤਵਪੂਰਨ ਸਥਾਨ ਹੁੰਦਾ ਹੈ। ਇਕ ਸੁਚੱਜੀ ਗ੍ਰਹਿਣੀ ਪਰਵਾਰ ਤੇ ਸਮਾਜ ਨੂੰ ਸੱਭਿਅਕ ਬਣਾ ਸਕਦੀ ਹੈ ਅਤੇ ਇਕ ਕੁਚੱਜੀ ਇਸਤਰੀ ਸੱਭਿਆਚਾਰ ਦਾ ਚੀਰ-ਹਰਣ ਵੀ ਕਰ ਸਕਦੀ ਹੈ, ਜਿਵੇਂ ਕਿ ਵਰਤਮਾਨ ਸਮੇਂ ਵਿਚ ਵੇਖ ਰਹੇ ਹਾਂ। ਇਹ ਸਭ ਕੁਝ ਸਮਾਜ ਵਿਚ ਇਸਤਰੀ ਦੇ ਸਥਾਨ ’ਤੇ ਨਿਰਭਰ ਕਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸਤਰੀਆਂ ਦੀ ਮਹੱਤਤਾ ਸਵੀਕਾਰ ਕਰ ਕੇ ਉਸ ਨੂੰ ਉੱਚਾ ਚੁੱਕਿਆ ਗਿਆ ਹੈ। ਘਰ-ਪਰਵਾਰ ਦੀਆਂ ਕਦਰਾਂ-ਕੀਮਤਾਂ ਵਿਚ ਰਹਿ ਕੇ ਇਸਤਰੀ ਇਕ ਚੰਗੀ ਅਗਵਾਈ ਦੇ ਸਕਦੀ ਹੈ। ਗੁਰਵਾਕ ਹੈ:

*ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ॥*
*ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ॥* *(ਪੰਨਾ ੧੧੭੧)*

ਇਸਤਰੀਆਂ ਲਈ ਵੀ ਅੱਗੇ ਦਿਸ਼ਾ-ਨਿਰਦੇਸ਼ ਹਨ। ਚੱਜ ਆਚਾਰ ਵਾਲੀ ਇਸਤਰੀ ਜੋ ਸਮਾਜ ਦੀ ਸੱਭਿਆਚਾਰਕ ਬਿਹਤਰੀ ਕਰਦੀ ਹੈ, ਨੂੰ ਸੁਚੱਜੀ ਸੁਹਾਗਣ ਕਿਹਾ ਹੈ। ਸੁਹਾਗਣ ਹਮੇਸ਼ਾਂ ਸੰਤੋਖੀ, ਮਿੱਠ-ਬੋਲੜੀ ਅਤੇ ਸਹਿਜ ਵਿਚ ਜੀਵਨ ਬਤੀਤ ਕਰਨ ਵਾਲੀ ਹੁੰਦੀ ਹੈ:

*ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀਂ॥*
*ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ॥* *(ਪੰਨਾ ੧੭)*

ਦੂਜੇ ਪਾਸੇ ਕੁਚੱਜੀ ਇਸਤਰੀ ਦਾ ਵੀ ਜ਼ਿਕਰ ਹੈ, ਜੋ ਬੁਰੇ ਆਚਾਰ ਦੀ ਹੁੰਦੀ ਹੈ। ਉਸ ਨੂੰ ਦੁਹਾਗਣ ਵੀ ਕਿਹਾ ਹੈ। ਸਮਾਜਿਕ ਤੌਰ 'ਤੇ ਜੀਵਨ ਵਿਚ ਜਨਮ ਤੋਂ ਮੌਤ ਤਕ ਜੋ ਸੰਸਕਾਰ ਨਿਭਾਏ ਜਾਂਦੇ ਹਨ, ਉਨ੍ਹਾਂ ਬਾਰੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਦੇਸ਼ ਕੀਤੇ ਗਏ ਹਨ। ਵਿਅਰਥ ਦੇ ਕਰਮਕਾਂਡੀ ਸੰਸਕਾਰਾਂ ਨੂੰ ਨਿੰਦਿਆ ਗਿਆ ਹੈ, ਕਿਉਂਕਿ ਇਕ ਤਾਂ ਇਹ ਭਰਮ ਪੈਦਾ ਕਰਦੇ ਹਨ, ਦੂਜੇ ਫਜ਼ੂਲ ਖ਼ਰਚੀ ਦਾ ਵੱਡਾ ਕਾਰਨ ਹਨ। ਵਿਅਕਤੀ ਇਨ੍ਹਾਂ ਸੰਸਕਾਰਾਂ ਵਿਚ ਫਸ ਕੇ ਜਿੱਥੇ ਮਾਨਸਿਕ ਤੇ ਸਰੀਰਕ ਤੌਰ 'ਤੇ ਕਈ ਦੁੱਖ ਹੰਢਾਉਂਦਾ ਹੈ, ਉਥੇ ਬ੍ਰਾਹਮਣਾਂ, ਭਾਈਆਂ ਤੇ ਮੁੱਲਾਂ-ਮੁਲਾਣਿਆਂ ਦੀ ਲੁੱਟ ਦਾ ਸ਼ਿਕਾਰ ਵੀ ਹੁੰਦਾ ਹੈ। ਪ੍ਰੀਤ ਤੋਂ ਸੱਖਣੀਆਂ ਰੀਤਾਂ ਨੂੰ ਜਲਾ ਦੇਣ ਲਈ ਕਿਹਾ ਹੈ। ਗੁਰੂ-ਹੁਕਮ ਹੈ:

*ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥*
*ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ॥* *(ਪੰਨਾ ੫੯੦)*

ਦਇਆ, ਸੰਤੋਖ, ਜਤ-ਸਤ ਆਦਿ ਦਾ ਧਰਮ ਧਾਰਨ ਕਰਨ ਦੀ ਸਿੱਖਿਆ ਦਿੱਤੀ ਗਈ ਹੈ। ਵਿਆਹ ਦੀ ਪ੍ਰਕਿਰਿਆ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਹੀ ਛੰਤ ਵਿਚ ਆਤਮਾ ਤੇ ਪਰਮਾਤਮਾ, ਜੀਵ ਅਤੇ ਈਸ਼ਵਰ ਦੇ ਮੇਲ ਦੀ ਤਰ੍ਹਾਂ ਵਰਣਨ ਕੀਤਾ ਗਿਆ ਹੈ। ਮ੍ਰਿਤਕ ਪ੍ਰਾਣੀ ਲਈ ਕੀਤੀਆਂ ਜਾਂਦੀਆਂ ਰਸਮਾਂ ਵਿਚ ਰੋਣ-ਪਿੱਟਣ, ਦੀਵਾ-ਵੱਟੀ, ਪਿੰਡ-ਦਾਨ, ਮੜ੍ਹੀ-ਮਸਾਣ ਦੀ ਪੂਜਾ, ਸਰਾਧ ਆਦਿ ਦੀ ਥਾਂ ਕੇਵਲ ਪਰਮਾਤਮਾ ਦਾ ਨਾਮ ਜਪਣਾ ਤੇ ਭਾਣਾ ਮੰਨਣ ਲਈ ਉਪਦੇਸ਼ ਹੈ। ਅਲਾਹੁਣੀਆਂ ਤੇ ਰਾਮਕਲੀ ਸਦੁ ਦੋ ਵਿਸ਼ੇਸ਼ ਬਾਣੀਆਂ ਇਸੇ ਪ੍ਰਥਾਇ ਸਿੱਖਿਆ ਦਿੰਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਖਾਣ-ਪੀਣ, ਪਹਿਨਣ, ਨੱਚਣ-ਕੁੱਦਣ, ਖੇਡਣ-ਮੱਲਣ ਬਾਰੇ ਵੀ ਜ਼ਿਕਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਜੋ ਭੋਜਨ ਸੁਸਤੀ ਪੈਦਾ ਕਰੇ, ਵਿਕਾਰਾਂ ਦਾ ਕਾਰਨ ਬਣੇ, ਉਹ ਨਹੀਂ ਛਕਣਾ। ਲੋੜ ਤੋਂ ਵੱਧ ਖਾਧਾ ਭੋਜਨ ਤੇ ਬੇਲੋੜੇ ਸੁਆਦ ਸਰੀਰ ਵਿਚ ਰੋਗ ਪੈਦਾ ਕਰਦੇ ਹਨ। ਗੁਰ-ਫ਼ਰਮਾਨ ਹੈ:

*- ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥* *(ਪੰਨਾ ੭੯੦)*
*- ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ॥* *(ਪੰਨਾ ੧੨੫੫)*

ਇਸ ਲਈ 'ਰਸੁ ਅੰਮ੍ਰਿਤੁ ਖੀਰਿ ਘਿਆਲੀ' ਵਰਗਾ ਸਾਦਾ ਭੋਜਨ, ਜਿਸ ਦੀ ਮਿਕਦਾਰ ਥੋੜ੍ਹੀ ਹੋਵੇ, ਹੀ ਖਾਣ ਬਾਰੇ ਦੱਸਿਆ ਹੈ। ਪੀਣ ਯੋਗ ਪਦਾਰਥਾਂ ਵਿਚ ਸ਼ਰਾਬ ਆਦਿ ਨਸ਼ਿਆਂ ਤੋਂ ਰੋਕਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਪਹਿਰਾਵਾ ਉਹ ਹੀ ਪਹਿਨਣਾ ਚਾਹੀਦਾ ਹੈ, ਜਿਸ ਤੋਂ ਮਨ ਅੰਦਰ ਵਿਕਾਰ ਨਾ ਪੈਦਾ ਹੋਣ। ਪਹਿਰਾਵੇ ਤੇ ਵੇਸ ਪਹਿਨਣ ਦੇ ਨਾਲ-ਨਾਲ ਜੇਕਰ ਆਪਣੇ ਅੰਦਰ ਗੁਣ ਪੈਦਾ

ਨਾ ਕੀਤੇ ਜਾਣ ਤਾਂ ਫਿਰ ਸਰੀਰ ਵਿਚ ਵਿਕਾਰਾਂ ਦਾ ਵਾਸਾ ਹੋ ਜਾਂਦਾ ਹੈ। ਇਸ ਲਈ ਸਾਦੇ ਲਿਬਾਸ ਦੀ ਸਿੱਖਿਆ ਦਿੱਤੀ ਹੈ। ਖਾਣ-ਪੀਣ ਤੇ ਪਹਿਨਣ ਸੰਬੰਧੀ ਇਕ ਸ਼ਰਤ ਜੋ ਜ਼ਰੂਰੀ ਹੈ ਕਿ ਖਾਂਦੇ ਤੇ ਪਹਿਨਦੇ ਸਮੇਂ ਪਰਮਾਤਮਾ ਨੂੰ ਚੇਤੇ ਰੱਖਣਾ ਹੈ, ਵਿਸਾਰਨਾ ਨਹੀਂ। ਗੁਰਬਾਣੀ ਵਿਚ ਤਾਂ ਇਥੋਂ ਤਕ ਨਸੀਹਤ ਹੈ:

*ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ॥ (ਪੰਨਾ ੩੦੬)*

ਖੇਡਾਂ ਆਦਿ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿਧਾਂਤ ਹੈ ਕਿ ਖੇਡਣਾ ਮਨ ਦਾ ਚਾਉ ਹੈ। ਸਰੀਰਕ ਤੰਦਰੁਸਤੀ ਲਈ ਮੱਲ ਅਖਾੜਿਆਂ ਦੇ ਸੰਕੇਤ ਹਨ। ਇਸ ਤੋਂ ਬਿਨਾਂ ਸੱਭਿਆਚਾਰ ਨਾਲ ਸੰਬੰਧਿਤ ਕਿੱਤਿਆਂ, ਧੰਦਿਆਂ ਆਦਿ ਦਾ ਵੀ ਜ਼ਿਕਰ ਹੈ। ਉਪਰੋਕਤ ਦਾ ਤੱਤ-ਸਾਰ ਇਹੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਨੁੱਖ ਨੂੰ ਸੱਭਿਅਕ ਬਣਨ ਲਈ ਪ੍ਰੇਰਨਾ ਕੀਤੀ ਗਈ ਹੈ। ਸੱਭਿਅਕ ਮਨੁੱਖ ਹੀ ਸੱਭਿਅਕ ਸਮਾਜ ਸਿਰਜ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ਾਂ ਅਨੁਸਾਰ ਸਿਰਜੇ ਸਮਾਜ ਵਿਚ ਧਾਰਮਿਕ, ਸਮਾਜਿਕ ਤੌਰ 'ਤੇ ਜਿੱਥੇ ਸਮਾਨਤਾ ਹੋਵੇਗੀ, ਉਥੇ ਕਰਮਕਾਂਡਾਂ ਦੀ ਕੋਈ ਥਾਂ ਨਹੀਂ ਹੋਵੇਗੀ। ਮਨੁੱਖ ਸਚਿਆਰ ਜਾਂ ਗੁਰਮੁਖ ਬਣ ਕੇ ਜਿੱਥੇ ਆਪਣਾ ਕਲਿਆਣ ਕਰੇਗਾ, ਉਥੇ ਸਮਾਜ ਦੇ ਕਲਿਆਣ ਲਈ ਵੀ ਯਤਨਸ਼ੀਲ ਹੋਵੇਗਾ। ਸਮਾਜ ਦਾ ਕਲਿਆਣ ਹੀ ਸਚਿਆਰ ਤੇ ਚੱਜ-ਆਚਾਰ ਹੋਵੇਗਾ ਤਾਂ ਫਿਰ 'ਬੇਗਮਪੁਰੇ' ਵਰਗਾ ਸੱਭਿਆਚਾਰ ਆਪਣੇ ਆਪ ਉਸਰਿਆ ਦਿਖਾਈ ਦੇਵੇਗਾ। ■

## ਜ਼ਿਲ੍ਹਾ ਸੰਗਰੂਰ ਦੇ ਵੱਖ-ਵੱਖ ਨਗਰਾਂ 'ਚ ਗੁਰਮਤਿ ਸਮਾਗਮ

ਜ਼ਿਲ੍ਹਾ ਸੰਗਰੂਰ ਵਿਖੇ ਲੇਹਲ ਕਲਾਂ, ਨੰਗਲਾ ਅਤੇ ਲੌਂਗੋਵਾਲ ਵਿਚ ਸ. ਰਾਮਪਾਲ ਸਿੰਘ ਜੀ ਬਹਿਣੀਵਾਲ, ਸ. ਉਦੈ ਸਿੰਘ ਜੀ ਲੌਂਗੋਵਾਲ (ਦੋਨੋਂ ਮੈਂਬਰ ਸਾਹਿਬਾਨ ਸ਼੍ਰੋਮਣੀ ਕਮੇਟੀ) ਨੇ ਅੰਮ੍ਰਿਤ-ਸੰਚਾਰ ਦੇ ਪ੍ਰੋਗਰਾਮ ਰਖਵਾਏ ਜੋ ਪੂਰੀ ਤਰ੍ਹਾਂ ਸਫਲ ਰਹੇ। ਗੁਰੂ ਕਾਸ਼ੀ ਗੁਰਮਤਿ ਇੰਸਟੀਚਿਊਟ ਤਲਵੰਡੀ ਸਾਬੋ ਦੇ ਪ੍ਰਿੰਸੀਪਲ ਡਾ. ਅਮਰਜੀਤ ਸਿੰਘ ਵੱਲੋਂ ਤਿਆਰ ਕਰਵਾਏ ਧਾਰਮਿਕ ਨਾਟਕ ਜੋ ਡੇਰਾਵਾਦ, ਪਾਖੰਡੀਆਂ ਦੇ ਫੈਲਾਏ ਵਹਿਮਾਂ-ਭਰਮਾਂ ਤੋਂ ਭੋਲੀਆਂ-ਭਾਲੀਆਂ ਸੰਗਤਾਂ ਨੂੰ ਸੁਚੇਤ ਕਰਨ ਹਿਤ ਵਿਦਿਆਰਥੀਆਂ ਵੱਲੋਂ ਵੱਖ-ਵੱਖ ਸਮਾਗਮਾਂ ਸਮੇਂ ਧਾਰਮਿਕ ਨਾਟਕ ਕੀਤੇ ਗਏ। ਇਨ੍ਹਾਂ ਪ੍ਰੋਗਰਾਮਾਂ ਸਮੇਂ ਗਿਆਨੀ ਬਲਵੰਤ ਸਿੰਘ ਜੀ ਨੰਦਗੜ੍ਹ ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ, ਭਾਈ ਮਾਨ ਸਿੰਘ ਜੀ ਹੈੱਡ ਗ੍ਰੰਥੀ, ਜਥੇਦਾਰ ਭਰਪੂਰ ਸਿੰਘ ਜੀ ਖਾਲਸਾ ਮੈਂਬਰ ਧਰਮ ਪ੍ਰਚਾਰ ਕਮੇਟੀ, ਪ੍ਰਚਾਰਕ ਤੇ ਢਾਡੀ ਸਾਹਿਬਾਨ ਗੁਰਬਾਣੀ ਅਤੇ ਸਿੱਖ ਇਤਿਹਾਸ ਬਾਰੇ ਸੰਗਤਾਂ ਨੂੰ ਜਾਣੂੰ ਕਰਵਾਉਂਦੇ ਰਹੇ। ਪਤਿਤਪੁਣੇ, ਨਸ਼ਿਆਂ ਅਤੇ ਸਮਾਜਿਕ ਬੁਰਾਈਆਂ ਤੋਂ ਸੁਚੇਤ ਕਰਦਿਆਂ ਖੰਡੇ-ਬਾਟੇ ਦਾ ਅੰਮ੍ਰਿਤ ਛਕਣ ਦੀ ਪ੍ਰੇਰਨਾ ਦਿੰਦੇ ਰਹੇ। ਪੰਜ-ਪਿਆਰੇ ਸਾਹਿਬਾਨ ਵੱਲੋਂ ਵੱਖ-ਵੱਖ ਥਾਂਵਾਂ 'ਤੇ ਕੀਤੇ ਗਏ ਅੰਮ੍ਰਿਤ-ਸੰਚਾਰ ਦੌਰਾਨ ਵੱਖ-ਵੱਖ ਨਗਰਾਂ ਵਿਚ ਮਿਤੀ ੨ ਜਨਵਰੀ ਤੋਂ ਲੈ ਕੇ ੨੭ ਜਨਵਰੀ ੨੦੦੮ ਤਕ ਕੁੱਲ ੧੧੬੭ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

# ਸਿੱਖ ਸੱਭਿਆਚਾਰ ਅਤੇ ਬਾਣੀ

*-ਸ. ਸੁਖਦੇਵ ਸਿੰਘ ਸ਼ਾਂਤ**

ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ 'ਸਭਯ' ਸ਼ਬਦ ਦੇ ਅਰਥ ਸਭਾ ਵਿਚ ਬੈਠਣ ਲਾਇਕ, ਅਦਬ ਅਤੇ ਇਲਮ ਸਿੱਖਿਆ ਹੋਇਆ, ਤਹਿਜ਼ੀਬ ਯਾਫਤਾ ਕੀਤੇ ਹਨ। ਇਸੇ ਤਰ੍ਹਾਂ ਆਪ ਜੀ ਨੇ 'ਸਭਯਤਾ' ਸ਼ਬਦ ਦੇ ਅਰਥ ਸਭਾ ਵਿਚ ਬੈਠਣ-ਬੋਲਣ ਦੀ ਯੋਗਤਾ, ਲਿਆਕਤ, ਭਲਮਣਸਊ, ਸ਼ਰਾਫ਼ਤ, ਤਹਿਜ਼ੀਬ ਕੀਤੇ ਹਨ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਤ 'ਪੰਜਾਬੀ ਯੂਨੀਵਰਸਿਟੀ ਪੰਜਾਬੀ-ਅੰਗਰੇਜ਼ੀ ਕੋਸ਼' ਵਿਚ ਸੱਭਿਅਤਾ ਜਾਂ ਸੱਭਿਆਚਾਰ ਦੇ ਅਰਥਾਂ ਲਈ ਅੰਗਰੇਜ਼ੀ ਦੇ ਸ਼ਬਦ Culture, civilisation, decency, good, manners, civility, cultured conduct or behaviour, moral living ਦੱਸੇ ਹਨ। ਉਪਰੋਕਤ ਅਰਥਾਂ ਤੋਂ ਸਪੱਸ਼ਟ ਹੈ ਕਿ ਸੱਭਿਅਤਾ ਜਾਂ ਸੱਭਿਆਚਾਰ ਦਾ ਮੁੱਖ ਗੁਣ ਆਚਰਨ ਜਾਂ ਸਦਾਚਾਰ ਹੈ। ਪ੍ਰਸਿੱਧ ਵਿਦਵਾਨ ਅਤੇ ਨਿਬੰਧਕਾਰ ਐਮਰਸਨ ਨੇ ਆਪਣੇ ਲੇਖ 'ਸੱਭਿਅਤਾ' ਵਿਚ ਬਹੁਤ ਹੀ ਸੁੰਦਰ ਲਿਖਿਆ ਹੈ, "ਮਨੁੱਖ ਦੀ ਭਾਈਚਾਰਕ ਉੱਨਤੀ ਅਤੇ ਸੁਧਾਰ ਲਈ ਸਭ ਤੋਂ ਜ਼ਰੂਰੀ ਚੀਜ਼ ਮਨੁੱਖੀ ਆਚਰਨ ਹੈ। ਗੰਭੀਰ ਆਚਰਨ ਤੋਂ ਬਿਨਾਂ ਕੋਈ ਸੱਭਿਅਤਾ ਉੱਚੀ ਹੋ ਹੀ ਨਹੀਂ ਸਕਦੀ।... ਉਚੇਰੀ ਸੱਭਿਅਤਾ ਦਾ ਨਿਸ਼ਾਨਾ ਰੱਖਣ ਵਾਲੀ ਕਿਸੇ ਕੌਮ ਲਈ ਸਦਾਚਾਰ ਸਭ ਤੋਂ ਵਧੀਕ ਲੋੜੀਂਦੀ ਜ਼ਰੂਰੀ ਚੀਜ਼ ਹੈ।" ਐਮਰਸਨ ਨੇ ਆਪਣੇ ਇਸ ਲੇਖ ਵਿਚ ਸੱਭਿਅਤਾ ਲਈ ਆਚਰਨ, ਵਿੱਦਿਆ, ਸਵੈ-ਸਤਿਕਾਰ, ਆਤਮਿਕ-ਜੀਵਨ, ਦੇਸ਼-ਭਗਤੀ, ਵਧੀਆ ਰਾਜ ਪ੍ਰਬੰਧ, ਇਸਤਰੀ ਜਾਤੀ ਦਾ ਸਨਮਾਨ, ਸੰਚਾਰ-ਸਾਧਨ, ਵਿਗਿਆਨਕ ਤਰੱਕੀ, ਆਪਣੇ ਸੱਭਿਆਚਾਰ ਪ੍ਰਤੀ ਪਿਆਰ ਆਦਿ ਗੁਣ ਜ਼ਰੂਰੀ ਦੱਸੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਮਨੁੱਖ ਦੇ ਜੀਵਨ ਦੇ ਹਰ ਪੱਖ ਨੂੰ ਚੰਗਾ ਬਣਾਉਣ ਲਈ ਉਪਦੇਸ਼ ਦਿੱਤਾ ਗਿਆ ਹੈ। ਗੁਰਬਾਣੀ ਵਿਚ ਇਹ ਸਮਰੱਥਾ ਹੈ ਕਿ ਇਸ ਦੇ ਅਨੁਸਾਰੀ ਹੋ ਕੇ ਚੱਲਣ ਨਾਲ ਮਨੁੱਖ ਸਹੀ ਅਰਥਾਂ ਵਿਚ ਸੱਭਿਅਕ ਬਣਦਾ ਹੈ। ਸੰਗਤੀ ਰੂਪ ਵਿਚ ਅਜਿਹੇ ਗੁਰਮੁਖ ਇਕ ਉੱਚੇ-ਸੁੱਚੇ ਸਮਾਜ ਦੀ ਸਿਰਜਨਾ ਕਰਨ ਦੇ ਯੋਗ ਹੁੰਦੇ ਹਨ। ਸ਼ਰਾਫ਼ਤ ਅਤੇ ਤਹਿਜ਼ੀਬ ਸਿੱਖਣ ਲਈ ਗੁਰਬਾਣੀ ਸਾਡੀ ਕਦਮ-ਕਦਮ 'ਤੇ ਅਗਵਾਈ ਕਰਦੀ ਹੈ। ਮਨੁੱਖਾਂ ਦੀ ਬੋਲ-ਚਾਲ, ਰਹਿਣੀ-ਬਹਿਣੀ, ਰੀਤਾਂ-ਰਸਮਾਂ, ਭਾਸ਼ਾ, ਪਹਿਰਾਵਾ, ਖਾਣ-ਪੀਣ, ਜੀਵਨ ਦੇ ਸੰਸਕਾਰ ਆਦਿ ਦਾ ਸੁਮੇਲ ਹੋ ਕੇ ਹੀ ਸੱਭਿਆਚਾਰ ਦਾ ਰੂਪ ਬਣਦਾ ਹੈ। ਜਿਹੜਾ ਸੱਭਿਆਚਾਰ ਗੁਰਬਾਣੀ ਦੀ ਸਿੱਖਿਆ ਦੁਆਰਾ ਸਿਰਜਿਆ ਗਿਆ ਹੈ, ਉਸ ਨੂੰ ਸਿੱਖ ਸੱਭਿਆਚਾਰ ਆਖਿਆ ਜਾ ਸਕਦਾ ਹੈ।

---

** # ੩੬-ਬੀ, ਰਤਨ ਨਗਰ, ਪਟਿਆਲਾ।*

ਸਿੱਖ ਸੱਭਿਆਚਾਰ ਦਾ ਬਾਹਰਲਾ ਦਿੱਸਦਾ ਰੂਪ 'ਸਾਬਤ-ਸੂਰਤ' ਅਤੇ ਦਸਤਾਰ ਹੈ। ਦਾੜ੍ਹੀ-ਕੇਸ ਰੱਖਣੇ, ਕੇਸਕੀ ਅਤੇ ਦਸਤਾਰ ਦੀ ਵਰਤੋਂ ਕਰਨੀ ਅਤੇ ਅੰਮ੍ਰਿਤਧਾਰੀ ਹੋਣਾ ਬਾਹਰੀ ਸਿੱਖ ਸੱਭਿਆਚਾਰ ਹੈ। ਨਾਵਾਂ ਨਾਲ 'ਸਿੰਘ' ਅਤੇ 'ਕੌਰ' ਲਾਉਣਾ ਵੀ ਇਸ ਦੀ ਅਹਿਮ ਨਿਸ਼ਾਨੀ ਹੈ। ਸਾਬਤ-ਸੂਰਤ ਭਾਵ ਕੇਸਾਧਾਰੀ ਹੋਣ ਅਤੇ ਦਸਤਾਰ ਸਜਾਉਣ ਸਬੰਧੀ ਆਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬਾਕਾਇਦਾ ਦਰਜ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਵਿੱਤਰ ਫ਼ਰਮਾਨ ਹੈ:

*ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥*

*(ਪੰਨਾ ੧੦੮੪)*

ਭਗਤ ਨਾਮਦੇਵ ਜੀ ਪਰਮਾਤਮਾ ਦੇ ਰੂਪ ਨੂੰ ਇਉਂ ਬਿਆਨ ਕਰਦੇ ਹਨ:

*ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥* *(ਪੰਨਾ ੭੨੭)*

ਕੰਘਾ ਕੇਸਾਂ ਦੀ ਸਫਾਈ ਅਤੇ ਸਾਂਭ-ਸੰਭਾਲ ਲਈ ਹੈ। ਸਿਹਤ ਦੇ ਨਿਯਮਾਂ ਪੱਖੋਂ ਦੰਦਾਂ ਦੇ ਬੁਰਸ਼ ਵਾਂਗ ਕੰਘਾ ਵੀ ਹਰ ਇਕ ਦੇ ਕੋਲ ਵੱਖਰਾ-ਵੱਖਰਾ ਹੋਣਾ ਚਾਹੀਦਾ ਹੈ ਅਤੇ ਇਸ ਨੂੰ ਆਪਣੇ ਜੂੜੇ ਨਾਲ ਰੱਖਣਾ ਹੀ ਮੁਨਾਸਿਬ ਹੈ।

ਕੜਾ ਅਨੁਸ਼ਾਸਨ ਅਤੇ ਗੁਰੂ ਦੇ ਹੁਕਮ ਵਿਚ ਬੱਝ ਕੇ ਰਹਿਣ ਦਾ ਪ੍ਰਤੀਕ ਹੈ। ਕੜੇ ਵਾਲਾ ਹੱਥ ਸਿੱਖ ਨੂੰ ਹਮੇਸ਼ਾਂ ਬੁਰਾ ਕੰਮ ਅਤੇ ਕਿਸੇ ਨਾਲ ਜ਼ਿਆਦਤੀ ਕਰਨ ਤੋਂ ਰੋਕਦਾ ਹੈ। ਕਛਹਿਰਾ ਨੰਗੇਜ਼ ਨੂੰ ਢੱਕਣ ਲਈ ਇਕ ਉੱਤਮ ਬਸਤਰ ਹੈ ਅਤੇ ਨਾਲ ਹੀ ਜਤ-ਸਤ ਦਾ ਸੂਚਕ ਹੈ। ਚਿੰਨ੍ਹ ਵਜੋਂ ਕਿਰਪਾਨ ਸਵੈ-ਰਖਿਆ ਅਤੇ ਜ਼ੁਲਮ ਦੇ ਟਾਕਰੇ ਦਾ ਪ੍ਰਤੀਕ ਹੈ ਅਤੇ ਮਨੁੱਖ ਵਿਚ ਅਣਖ, ਬਹਾਦਰੀ ਅਤੇ ਦ੍ਰਿੜ੍ਹਤਾ ਵਰਗੇ ਗੁਣ ਪੈਦਾ ਕਰਨ ਲਈ ਇਕ ਸੂਚਕ ਹੈ।

ਨਿਤਨੇਮ ਰਾਹੀਂ ਵਿਅਕਤੀ ਗੁਰਬਾਣੀ ਨਾਲ ਜੁੜਦਾ ਹੈ ਅਤੇ ਸਤਿਸੰਗਤ ਰਾਹੀਂ ਸਿਮਰਨ, ਸੇਵਾ ਅਤੇ ਪਰਉਪਕਾਰ ਦੇ ਗੁਣ ਉਸ ਵਿਚ ਪ੍ਰਵੇਸ਼ ਕਰਦੇ ਹਨ। ਪੰਜ ਕਕਾਰ ਅਤੇ ਨਿਤਨੇਮ ਕਿਸੇ ਵਿਖਾਵੇ ਲਈ ਨਹੀਂ ਹਨ। ਇਨ੍ਹਾਂ ਦੇ ਮੁਤਾਬਕ ਜੀਵਨ ਨੂੰ ਢਾਲਣਾ ਹੀ ਇਸ ਰਹਿਤ ਮਰਯਾਦਾ ਦਾ ਉਦੇਸ਼ ਹੈ। ਪੰਜ ਕਕਾਰਾਂ ਨੂੰ ਧਾਰਨ ਕਰ ਕੇ ਗੁਰਬਾਣੀ ਵਿਚ ਦੱਸੇ ਗੁਣਾਂ 'ਤੇ ਚੱਲਣਾ ਜ਼ਰੂਰੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰਸਿੱਖ ਦੇ ਜੀਵਨ ਦੀ ਰਹਿਤ ਬਾਰੇ ਪਵਿੱਤਰ ਫ਼ਰਮਾਨ ਹੈ:

– *ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*

*(ਪੰਨਾ ੩੦੫)*

– *ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥* *(ਪੰਨਾ ੧੩੮੩)*

ਪੰਜ ਕਕਾਰਾਂ ਨਾਲ ਜੁੜੇ ਸਿਧਾਂਤ ਅਤੇ ਗੁਣ ਵੀ ਜੀਵਨ ਵਿਚ ਹੋਣੇ ਜ਼ਰੂਰੀ

ਹਨ। ਅਸਲ ਵਿਚ ਚਿੰਨ੍ਹ ਹਮੇਸ਼ਾਂ ਹੀ ਕਿਸੇ ਅੰਤਰੀਵੀ ਅਰਥ ਦਾ ਪ੍ਰਤੀਕ ਹੁੰਦੇ ਹਨ। ਪ੍ਰੋ. ਪੂਰਨ ਸਿੰਘ ਜੀ ਆਪਣੀ ਪੁਸਤਕ 'ਸਪਿਰਟ ਆਫ਼ ਦੀ ਸਿੱਖਸ' ਦੇ ਪੰਨਾ ੧੩ ਦੇ ਪ੍ਰਤੀਕਵਾਦ ਬਾਰੇ ਬੜਾ ਸੁੰਦਰ ਲਿਖਦੇ ਹਨ:

'Symbolism is dead if the feeling is absent, and if feeling is there, it cannot live without creating its own clay. To think of a genuine religious feeling without its cherished symbolism is to think of a soul without a body.'

ਭਾਵ ਜੇ ਭਾਵਨਾ ਨਾ ਹੋਵੇ ਤਾਂ ਪ੍ਰਤੀਕਵਾਦ ਨਿਰਜਿੰਦ ਹੁੰਦਾ ਹੈ ਅਤੇ ਜੇ ਭਾਵਨਾ ਹੋਵੇ ਤਾਂ ਇਹ ਆਪਣੀ ਭੌਤਿਕ ਦੇਹ ਸਿਰਜੇ ਬਿਨਾਂ ਨਹੀਂ ਰਹਿ ਸਕਦੀ। ਕਿਸੇ ਸ਼ੁੱਧ ਧਾਰਮਿਕ ਭਾਵਨਾ ਬਾਰੇ ਉਸ ਦੇ ਪਿਆਰ ਨਾਲ ਪਾਲੇ ਪ੍ਰਤੀਕਵਾਦ ਤੋਂ ਬਿਨਾਂ ਸੋਚਣਾ ਇੰਵ ਹੈ ਜਿਵੇਂ ਕਿਸੇ ਸਰੀਰ ਤੋਂ ਬਿਨਾਂ ਆਤਮਾ ਬਾਰੇ ਸੋਚਣਾ।

ਵਿਚਾਰ, ਬਚਨ ਅਤੇ ਕਰਮ ਦਾ ਆਪਸ ਵਿਚ ਪੂਰਾ ਤਾਲਮੇਲ ਹੋਵੇ, ਕਥਨੀ ਅਤੇ ਕਰਨੀ ਵਿਚ ਸੁਮੇਲ ਹੋਵੇ ਤਾਂ ਹੀ ਗੁਰਸਿੱਖ ਦਾ ਜੀਵਨ ਗੁਰਬਾਣੀ ਦੇ ਅਨੁਕੂਲ ਅਤੇ ਸਿੱਖ ਸੱਭਿਆਚਾਰ ਦੇ ਅਨੁਕੂਲ ਮੰਨਿਆ ਜਾ ਸਕਦਾ ਹੈ। ਕਰਨੀ ਦੀ ਮਹੱਤਤਾ ਗੁਰਬਾਣੀ ਦੇ ਪਵਿੱਤਰ ਫ਼ਰਮਾਨ ਰਾਹੀਂ ਇਉਂ ਦਰਸਾਈ ਗਈ ਹੈ:

- *ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ॥* *(ਪੰਨਾ ੨੫)*
- *ਸਚੀ ਰਹਤ ਸਚਾ ਸੁਖੁ ਪਾਏ॥* *(ਪੰਨਾ ੧੩੪੩)*
- *ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥* *(ਪੰਨਾ ੧੨੪੫)*

ਉਪਰੋਕਤ ਫ਼ਰਮਾਨ ਜ਼ਾਹਿਰਾ ਤੌਰ 'ਤੇ ਪੰਜ ਕਕਾਰ ਧਾਰਨ ਕਰਨ ਦੇ ਨਾਲ-ਨਾਲ ਗੁਰਸਿੱਖਾਂ ਨੂੰ ਹੱਕ ਦੀ ਕਮਾਈ ਖਾਣ ਲਈ, ਵੰਡ ਕੇ ਛਕਣ ਲਈ, ਨਾਮ ਜਪਣ ਲਈ ਅਤੇ ਗੁਰਬਾਣੀ ਦੇ ਅਨੁਸਾਰ ਜੀਵਨ ਜੀਣ ਲਈ ਪ੍ਰੇਰਦੇ ਹਨ।

ਬੋਲੀ ਅਤੇ ਬੋਲ-ਚਾਲ ਸੱਭਿਆਚਾਰ ਦਾ ਪ੍ਰਮੁੱਖ ਅੰਗ ਹਨ। ਹੋਰ ਜੀਵਾਂ ਨਾਲੋਂ ਮਨੁੱਖ ਇਸ ਕਰਕੇ ਵੀ ਉੱਤਮ ਹੈ ਕਿ ਇਸ ਦੇ ਕੋਲ ਆਪਣੇ ਵਿਚਾਰ ਪ੍ਰਗਟਾਉਣ ਲਈ ਬੋਲੀ ਜਾਂ ਭਾਸ਼ਾ ਮੌਜੂਦ ਹੈ। ਹਰ ਇਕ ਇਲਾਕੇ ਦੀ ਆਪੋ-ਆਪਣੀ ਭਾਸ਼ਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਭਾਸ਼ਾਵਾਂ ਦਾ ਸੰਗਮ ਬਹੁਤ ਹੀ ਰਮਣੀਕ ਨਜ਼ਾਰਾ ਪੇਸ਼ ਕਰਦਾ ਹੈ। ਇਹ ਬਾਣੀ ਅੰਮ੍ਰਿਤਮਈ ਅਤੇ ਮਿੱਠੀ ਹੈ। ਇਸ ਮਿੱਠੀ ਬਾਣੀ ਨੂੰ ਪੜ੍ਹਨ ਅਤੇ ਸੁਣਨ ਵਾਲੇ ਦੀ ਮਨ ਦੀ ਕਠੋਰਤਾ ਖ਼ਤਮ ਹੋ ਜਾਂਦੀ ਹੈ। ਇਸ ਮਿੱਠੀ ਬਾਣੀ ਨੂੰ ਪੜ੍ਹਨ ਅਤੇ ਸੁਣਨ ਵਾਲਾ ਵਿਅਕਤੀ ਆਮ ਬੋਲ-ਚਾਲ ਵਿਚ ਕੁਰੱਖਤ ਜਾਂ ਕਠੋਰ ਨਹੀਂ ਹੋ ਸਕਦਾ। ਬੋਲ-ਚਾਲ ਬਾਰੇ ਗੁਰਬਾਣੀ ਦੇ ਪਵਿੱਤਰ ਫ਼ਰਮਾਨ ਹਨ:

- *ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥* *(ਪੰਨਾ ੪੭੩)*
- *ਬਹੁਤਾ ਬੋਲਣੁ ਝਖਣੁ ਹੋਇ॥* *(ਪੰਨਾ ੬੬੧)*
- *ਗੰਢੁ ਪਰੀਤੀ ਮਿਠੇ ਬੋਲ॥* *(ਪੰਨਾ ੧੪੩)*
- *ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥* *(ਪੰਨਾ ੧੪੯)*

*- ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥* *(ਪੰਨਾ ੪੮੮)*

ਆਪਣੇ ਤੋਂ ਗਰੀਬ, ਕਮਜ਼ੋਰ ਅਤੇ ਅਜਨਬੀਆਂ ਪ੍ਰਤੀ ਰੁੱਖਾ ਬੋਲਣਾ ਇਕ ਆਮ ਗੱਲ ਹੈ। ਨਿੰਦਿਆ ਦਾ ਰਸ ਲੈਣ ਦੀ ਮਾੜੀ ਆਦਤ ਵੀ ਸਾਡੀ ਬੋਲ-ਚਾਲ ਦਾ ਹਿੱਸਾ ਬਣੀ ਹੋਈ ਹੈ ਅਤੇ ਵਾਦ-ਵਿਵਾਦ ਵਿਚ ਪੈਣਾ ਇਕ ਆਮ ਆਦਤ ਹੈ। ਗੁਰਬਾਣੀ ਵਿਚ ਇਨ੍ਹਾਂ ਦੋਹਾਂ ਆਦਤਾਂ ਤੋਂ ਵਰਜਿਆ ਗਿਆ ਹੈ। ਮਿਠਬੋਲੜੇ ਪਰਮਾਤਮਾ ਦੀ ਸਿਫ਼ਤ-ਸਲਾਹ ਵਿਚ ਮਿੱਠੀ ਬਾਣੀ ਸੁਣਨ, ਗਾਉਣ ਅਤੇ ਪੜ੍ਹਨ ਵਾਲੇ ਵਿਅਕਤੀਆਂ ਦੀ ਜ਼ਬਾਨ ਤੇ ਮਿਠਾਸ ਹੀ ਸ਼ੋਭਦੀ ਹੈ। ਗਾਲ੍ਹਾਂ ਅਤੇ ਕੌੜੇਪਨ ਤੋਂ ਬੋਲਚਾਲ ਨੂੰ ਮੁਕਤ ਕਰ ਕੇ ਹੀ ਸਿੱਖ ਸੱਭਿਆਚਾਰ ਗੁਰਬਾਣੀ ਦੇ ਅਨੁਕੂਲ ਮੰਨਿਆ ਜਾ ਸਕਦਾ ਹੈ।

ਖਾਣ-ਪੀਣ ਦੇ ਮਾਮਲੇ ਵਿਚ ਗੁਰਬਾਣੀ ਸਾਨੂੰ ਨਸ਼ਿਆਂ ਤੋਂ ਬਾਕਾਇਦਾ ਰੋਕਦੀ ਹੈ। ਇਸ ਤੋਂ ਇਲਾਵਾ ਉਸ ਕਿਸਮ ਦੇ ਖਾਣ-ਪੀਣ ਦੀ ਸਿੱਖਿਆ ਦਿੱਤੀ ਗਈ ਹੈ, ਜਿਸ ਦੇ ਨਾਲ ਸਰੀਰ ਨੂੰ ਵੀ ਨੁਕਸਾਨ ਨਾ ਹੋਵੇ ਅਤੇ ਨਾ ਹੀ ਮਨ ਵਿਚ ਵਿਕਾਰ ਪੈਦਾ ਹੋਣ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਵਿੱਤਰ ਫ਼ਰਮਾਨ ਹੈ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* *(ਪੰਨਾ ੧੬)*

ਨਸ਼ਿਆਂ ਦੀ ਨਿਖੇਧੀ ਕਰਦੇ ਹੋਏ ਗੁਰਬਾਣੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਪਵਿੱਤਰ ਫ਼ਰਮਾਨ ਹੈ:

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥* *(ਪੰਨਾ ੫੫੪)*

ਗੁਰਬਾਣੀ ਦੇ ਪਵਿੱਤਰ ਆਦੇਸ਼ਾਂ ਦੇ ਬਾਵਜੂਦ ਸ਼ਰਾਬ ਅਤੇ ਹੋਰ ਨਸ਼ੇ ਸਾਡੇ ਸੱਭਿਆਚਾਰ ਵਿਚ ਪ੍ਰਧਾਨ ਬਣੇ ਹੋਏ ਹਨ। ਜੰਮਣ ਦੀ ਖੁਸ਼ੀ ਹੋਵੇ, ਮੰਗਣੀ ਦੀ ਖੁਸ਼ੀ ਹੋਵੇ ਜਾਂ ਵਿਆਹ ਦਾ ਮੌਕਾ ਹੋਵੇ; ਸ਼ਰਾਬ ਜੱਗਾਂ ਵਿਚ ਪਾ ਕੇ ਵਰਤਾਈ ਜਾਂਦੀ ਹੈ। ਹੁਣ ਤਾਂ ਗੀਤ ਲਿਖਣ ਵਾਲੇ ਅਤੇ ਗਾਉਣ ਵਾਲੇ ਬੜੇ ਮਾਣ ਨਾਲ ਸ਼ਰਾਬ ਦੀ ਉਸਤਤਿ ਕਰਦੇ ਹਨ। ਗਾਲ੍ਹਾਂ, ਸ਼ਰਾਬ ਅਤੇ ਅਸ਼ਲੀਲਤਾ ਨਾਲ ਸਾਡੇ ਸੱਭਿਆਚਾਰ ਨੂੰ ਜੋੜ ਕੇ ਸਾਨੂੰ ਬਦਨਾਮ ਕੀਤਾ ਜਾ ਰਿਹਾ ਹੈ। ਇਸ ਸਾਰੇ ਕੁਝ ਨੂੰ ਕਿਸੇ ਤਰ੍ਹਾਂ ਵੀ ਪੰਜਾਬੀ ਜਾਂ ਸਿੱਖ ਸੱਭਿਆਚਾਰ ਨਹੀਂ ਕਿਹਾ ਜਾ ਸਕਦਾ। ਸਿੱਖ ਸੱਭਿਆਚਾਰ ਤਾਂ ਅਮੀਰ ਭਾਸ਼ਾ, ਅਮੀਰ ਸਾਹਿਤ ਅਤੇ ਅਮੀਰ ਵਿਰਸੇ ਵਾਲਾ ਸੱਭਿਆਚਾਰ ਹੈ। ਇਸ ਨੂੰ ਹੇਠਲੇ ਪੱਧਰ ’ਤੇ ਲਿਜਾਣਾ ਕਿਸੇ ਤਰ੍ਹਾਂ ਵੀ ਸ਼ੋਭਾ ਨਹੀਂ ਦਿੰਦਾ। ਧਾਰਮਿਕ ਅਤੇ ਸਮਾਜਿਕ ਸੰਸਥਾਵਾਂ ਨੂੰ ਅੱਗੇ ਆ ਕੇ ਸਿੱਖ ਸੱਭਿਆਚਾਰ ਦੇ ਸਹੀ ਰੂਪ ਨੂੰ ਪ੍ਰਚਾਰਨ ਅਤੇ ਪ੍ਰਸਾਰਨ ਦੀ ਲੋੜ ਹੈ। ਨਸ਼ੇ, ਅਸ਼ਲੀਲਤਾ ਅਤੇ ਸ਼ੋਰ-ਪ੍ਰਦੂਸ਼ਣ ਤੋਂ ਸਿੱਖ ਸੱਭਿਆਚਾਰ ਨੂੰ ਨਿਰਲੇਪ ਕਰਨ ਦੀ ਸਖ਼ਤ ਜ਼ਰੂਰਤ ਹੈ।

ਦਲੇਰੀ, ਬਹਾਦਰੀ ਅਤੇ ਸੂਰਮਤਾਈ ਸੱਚਮੁਚ ਹੀ ਬੜੇ ਵੱਡੇ ਗੁਣ ਹਨ। ਇਹ

ਨਰ-ਚੰਗਿਆਈਆਂ ਮੰਨੀਆਂ ਜਾਂਦੀਆਂ ਹਨ। ਇਨ੍ਹਾਂ ਦੀ ਲੋੜ ਸੱਚ, ਨਿਆਂ ਅਤੇ ਮਜ਼ਲੂਮਾਂ ਦੀ ਰੱਖਿਆ ਲਈ ਬਹੁਤ ਜ਼ਰੂਰੀ ਹੁੰਦੀ ਹੈ। ਪਰ ਉਂਵ ਹੀ ਲੜਾਈ-ਝਗੜਿਆਂ ਵਿਚ ਪੈ ਕੇ, ਸ਼ਰਾਬਾਂ ਪੀ ਕੇ, ਲਲਕਾਰੇ ਮਾਰ ਕੇ, ਗਰੀਬ ਅਤੇ ਕਮਜ਼ੋਰ ਲੋਕਾਂ ਨੂੰ ਡਰਾ ਕੇ ਇਹ ਗੁਣ ਪ੍ਰਗਟ ਨਹੀਂ ਹੁੰਦੇ। ਇਸ ਤਰ੍ਹਾਂ ਕਰਨ ਨਾਲ ਸਾਡੇ ਸੱਭਿਆਚਾਰ ਦਾ ਮੂੰਹ-ਮੱਥਾ ਵਿਗੜਦਾ ਹੈ। ਦੇਸ਼ ਵਿਚ ਅਤੇ ਵਿਦੇਸ਼ਾਂ ਵਿਚ ਸਾਡਾ ਅਕਸ ਮਾੜਾ ਬਣਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਾਨੂੰ ਬਹਾਦਰੀ ਅਤੇ ਸੂਰਮਤਾਈ ਬਾਰੇ ਵੀ ਪੂਰੀ ਤਰ੍ਹਾਂ ਅਗਵਾਈ ਕਰਦੀ ਹੈ। ਜੀਵਨ ਦੇ ਸਾਰੇ ਪੱਖਾਂ ਵਿਚ ਅਗਵਾਈ ਦੇਣ ਵਾਲੀ ਬਾਣੀ ਵਿਚ ਸੂਰਮਤਾਈ ਅਤੇ ਬਹਾਦਰੀ ਦੀ ਪਰਿਭਾਸ਼ਾ ਇਸ ਤਰ੍ਹਾਂ ਕੀਤੀ ਗਈ ਹੈ:

*- ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥*
*(ਪੰਨਾ ੮੬)*

*- ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥(ਪੰਨਾ ੬੭੯)*

*- ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ (ਪੰਨਾ ੧੧੦੫)*

ਹੰਕਾਰ ਨੂੰ ਮਾਰਨਾ, ਹਰੀ ਦੇ ਰੰਗ ਵਿਚ ਰੰਗੇ ਜਾਣਾ ਅਤੇ ਗਰੀਬਾਂ ਲਈ ਲੜਨਾ ਹੀ ਸਹੀ ਅਰਥਾਂ ਵਿਚ ਸੂਰਮਤਾਈ ਹੈ। ਪੰਜ ਚੋਰਾਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ 'ਤੇ ਕਾਬੂ ਕਰਨਾ ਹੀ ਅਸਲ ਲੜਾਈ ਹੈ। ਇਸ ਅਧਿਆਤਮਕ ਸੰਘਰਸ਼ ਵਿਚ ਪੈ ਕੇ ਹੀ ਮਨੁੱਖ ਗੁਰਮੁਖ ਬਣਦਾ ਹੈ। ਇਸ ਲਈ ਸਿੱਖ ਸੱਭਿਆਚਾਰ ਦਲੇਰੀ, ਦ੍ਰਿੜ੍ਹਤਾ ਅਤੇ ਬਹਾਦਰੀ ਵਾਲਾ ਸੱਭਿਆਚਾਰ ਹੈ, ਜਿਹੜਾ ਪਰਮਾਤਮਾ ਦੇ ਨਾਮ ਵਿਚ ਰੰਗਿਆ ਹੋਇਆ ਹੈ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਪ੍ਰਭਾਵ ਤੋਂ ਉੱਪਰ ਉੱਠਿਆ ਹੋਇਆ ਹੈ। ਇਹ ਸੱਭਿਆਚਾਰ ਮਾਦਾ-ਚੰਗਿਆਈਆਂ, ਮਿੱਠਤ, ਨਿਮਰਤਾ, ਸੇਵਾ, ਖਿਮਾ, ਦਇਆ ਅਤੇ ਹਮਦਰਦੀ ਨਾਲ ਵੀ ਭਰਪੂਰ ਹੈ। ਇਸ ਕਰਕੇ ਇਹ ਕਦੇ ਵੀ ਇਕ-ਪਾਸੜ ਹੋ ਕੇ ਨਹੀਂ ਚੱਲ ਸਕਦਾ। ਇਹ ਤਾਂ ਸਾਰੀ ਮਨੁੱਖਤਾ ਨੂੰ ਪਿਆਰ ਕਰਨ ਵਾਲਾ ਅਤੇ ਮਿਲ ਕੇ ਚੱਲਣ ਵਾਲਾ ਸੱਭਿਆਚਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਰਬ-ਸਾਂਝੀ ਹੈ ਅਤੇ ਸਾਰੇ ਸੰਸਾਰ ਵਾਸਤੇ ਹੈ। ਇਸ ਲਈ ਨਫ਼ਰਤ, ਲੜਾਈ ਜਾਂ ਈਰਖਾ ਲਈ ਇਸ ਬਾਣੀ 'ਤੇ ਆਧਾਰਤ ਸਿੱਖ ਸੱਭਿਆਚਾਰ ਵਿਚ ਕੋਈ ਥਾਂ ਨਹੀਂ ਹੋ ਸਕਦੀ।

ਸਿੱਖ ਸੱਭਿਆਚਾਰ 'ਬਿਬੇਕ ਬੁਧਿ' ਵਾਲਾ ਸੱਭਿਆਚਾਰ ਹੈ। ਗਿਆਨ ਅਤੇ ਵਿੱਦਿਆ ਦੀ ਮਹਿਮਾ ਗੁਰਬਾਣੀ ਵਿਚ ਬਹੁਤ ਥਾਵਾਂ 'ਤੇ ਦਰਜ ਹੈ। ਗੁਰਬਾਣੀ ਆਪਣੇ-ਆਪ ਵਿਚ ਗਿਆਨ ਦਾ ਅਥਾਹ ਸਾਗਰ ਹੈ। ਫਿਰ ਗੁਰਬਾਣੀ ਪੜ੍ਹਨ-ਸੁਣਨ ਵਾਲਾ ਅਨਪੜ੍ਹ ਜਾਂ ਗੰਵਾਰ ਕਿਵੇਂ ਰਹਿ ਸਕਦਾ ਹੈ? ਲਿਆਕਤ, ਸ਼ਰਾਫ਼ਤ ਅਤੇ ਤਹਿਜ਼ੀਬ ਕਿਸੇ ਵੀ ਸੱਭਿਆਚਾਰ ਦੇ ਮੁੱਖ ਲੱਛਣ ਹੁੰਦੇ ਹਨ। ਸਾਨੂੰ ਵੀ ਗੁਰਬਾਣੀ ਦੇ ਅਨੁਸਾਰੀ ਹੋ ਕੇ ਇਨ੍ਹਾਂ ਗੁਣਾਂ ਨਾਲ ਆਪਣੇ ਜੀਵਨ ਨੂੰ ਭਰਪੂਰ ਕਰਨਾ ਚਾਹੀਦਾ ਹੈ।

ਇਹ ਤਿੰਨੇ ਗੁਣ ਸਮਾਜ ਵਿਚ ਮਿਠਾਸ, ਸਹਿਨਸ਼ੀਲਤਾ, ਸਹਿਯੋਗ, ਸੇਵਾ ਅਤੇ ਪਰਉਪਕਾਰ ਵਰਗੇ ਗੁਣਾਂ ਨੂੰ ਜਨਮ ਦਿੰਦੇ ਹਨ। ਗੁਰਬਾਣੀ ਵਿਚ ਗੁਰਮੁਖ ਦੇ ਗੁਣ ਇਹੀ ਬਿਆਨੇ ਗਏ ਹਨ। ਇਹ ਗੁਣ ਗ੍ਰਹਿਣ ਕਰਨ ਲਈ ਸਾਡੇ ਸੱਭਿਆਚਾਰ ਵਿਚ ਵਿੱਦਿਆ, ਸਾਹਿਤ, ਕਲਾ, ਸੰਗੀਤ ਆਦਿ ਨੂੰ ਵਧੇਰੇ ਅਹਿਮੀਅਤ ਦੇਣ ਦੀ ਲੋੜ ਹੈ। ਕਿੰਨੇ ਅਚੰਭੇ ਦੀ ਗੱਲ ਹੈ ਕਿ ਇਹ ਸਾਰੇ ਖੇਤਰ ਪਹਿਲਾਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪ੍ਰਮੁੱਖਤਾ ਹਾਸਲ ਕਰੀ ਬੈਠੇ ਹਨ। ਉੱਚਤਮ ਦਰਜੇ ਦੀ ਵਿੱਦਿਆ, ਉੱਚਤਮ ਦਰਜੇ ਦਾ ਸਾਹਿਤ, ਉੱਚਤਮ ਦਰਜੇ ਦੀ ਕਲਾ ਅਤੇ ਉੱਚਤਮ ਦਰਜੇ ਦਾ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਖ਼ਸ਼ਿਸ਼ ਸਦਕਾ ਪਹਿਲਾਂ ਹੀ ਸਾਡੇ ਪਾਸ ਅਮੀਰ ਵਿਰਾਸਤ ਵਜੋਂ ਮੌਜੂਦ ਹੈ। ਇਹ ਅਮੀਰ ਵਿਰਾਸਤ ਸਿੱਖ ਸੱਭਿਆਚਾਰ ਨੂੰ ਅਮੀਰੀ ਦਾ ਅਤੇ ਉੱਚਤਮ ਦਾ ਦਰਜਾ ਆਪ-ਮੁਹਾਰੇ ਹੀ ਦੇ ਦਿੰਦੀ ਹੈ। ਸਾਨੂੰ ਆਪਣੇ ਇਸ ਪਵਿੱਤਰ, ਗੰਭੀਰ ਅਤੇ ਅਮੀਰ ਸੱਭਿਆਚਾਰ 'ਤੇ ਮਾਣ ਹੋਣਾ ਚਾਹੀਦਾ ਹੇ ਅਤੇ ਇਸ ਨੂੰ ਹਲਕੇ ਪੱਧਰ ਦੇ ਲੱਛਣਾਂ ਤੋਂ ਬਚਾ ਕੇ ਰੱਖਣਾ ਚਾਹੀਦਾ ਹੈ।

ਗੁਰਬਾਣੀ ਸਾਨੂੰ ਸਹਿਜ ਅਤੇ ਸੰਜਮ ਦੀ ਸਿੱਖਿਆ ਦਿੰਦੀ ਹੈ। ਸਾਨੂੰ ਆਪਣੀਆਂ ਸਮਾਜਿਕ ਅਤੇ ਘਰੇਲੂ ਰੀਤਾਂ-ਰਸਮਾਂ ਨੂੰ ਫ਼ਜ਼ੂਲ-ਖਰਚੀ ਅਤੇ ਵਿਖਾਵੇ ਤੋਂ ਦੂਰ ਰੱਖਣਾ ਚਾਹੀਦਾ ਹੈ। ਖੁਸ਼ੀ ਅਤੇ ਗ਼ਮੀ ਦੇ ਮੌਕੇ ਗੁਰਬਾਣੀ ਦਾ ਓਟ-ਆਸਰਾ ਲੈ ਕੇ ਹੀ ਚੱਲਣਾ ਚਾਹੀਦਾ ਹੈ। ਵਿਆਹ ਦੀ ਪਵਿੱਤਰ ਰਸਮ ਨੂੰ ਦਾਜ-ਦਹੇਜ ਦੇ ਭਾਰ ਨਾਲ ਲੱਦ ਕੇ ਅਪਵਿੱਤਰ ਨਹੀਂ ਕਰਨਾ ਚਾਹੀਦਾ। ਕਰਜ਼ੇ ਚੁੱਕ ਕੇ ਜ਼ਮੀਨਾਂ ਗਹਿਣੇ ਪਾ ਕੇ ਮੰਗਣੀ-ਵਿਆਹ ਸਮੇਂ ਕਾਰਾਂ, ਮੋਟਰਸਾਈਕਲ ਅਤੇ ਹੋਰ ਕੀਮਤੀ ਚੀਜ਼ਾਂ ਦੇਣੀਆਂ ਸਿਆਣਪ ਨਹੀਂ ਹੈ। ਜੇਕਰ ਇਹ ਫਜ਼ੂਲ-ਖਰਚੀ ਨਾ ਕੀਤੀ ਜਾਵੇ ਤਾਂ ਧੀਆਂ ਵੀ ਮਾਪਿਆਂ ਨੂੰ ਭਾਰੀ ਨਹੀਂ ਲੱਗਣਗੀਆਂ। ਕੰਨਿਆਂ ਭਰੂਣ ਹੱਤਿਆ ਵਰਗੇ ਪਾਪ ਸਾਡੇ ਸੱਭਿਆਚਾਰ ਨੂੰ ਕਲੰਕਿਤ ਕਰ ਰਹੇ ਹਨ। ਇਸਤਰੀ ਦਾ ਅਪਮਾਨ ਕਰ ਕੇ ਅਸੀਂ ਅਸੱਭਿਅਕ ਬਣਦੇ ਜਾ ਰਹੇ ਹਾਂ। ਇਹ ਸਭ ਕੁਝ ਸਤਿਗੁਰੂ ਦੇ ਹੁਕਮਾਂ ਦੀ ਘੋਰ ਉਲੰਘਣਾ ਹੈ। ਇਸਤਰੀ ਹੀ ਸਾਡੀ ਮਾਂ ਹੈ। ਇਸਤਰੀ ਹੀ ਸਾਡੀ ਪਤਨੀ ਹੈ। ਇਸਤਰੀ ਹੀ ਸਾਡੀ ਧੀ ਅਤੇ ਭੈਣ ਹੈ। ਇੰਨੇ ਪਵਿੱਤਰ ਅਤੇ ਉੱਚੇ-ਸੁੱਚੇ ਰਿਸ਼ਤਿਆਂ ਵਾਲੀ ਇਸਤਰੀ ਦਾ ਅਪਮਾਨ ਜਾਂ ਉਸ ਦਾ ਜਨਮ ਤੋਂ ਪਹਿਲਾਂ ਹੀ ਘਾਣ ਕਰਨਾ ਬਹੁਤ ਵੱਡਾ ਪਾਪ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਸਤਰੀ ਦੇ ਸਤਿਕਾਰ ਵਿਚ ਪਵਿੱਤਰ ਫ਼ਰਮਾਨ ਹੈ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਸਿੱਖ ਸੱਭਿਆਚਾਰ ਨੂੰ ਕਿਰਤ ਸੱਭਿਆਚਾਰ ਨਾਲ ਭਰਪੂਰ ਮੰਨਿਆ ਗਿਆ ਹੈ। ਦਸਾਂ ਨਹੁੰਆਂ ਦੀ ਕਿਰਤ-ਕਮਾਈ ਦਾ ਸਤਿਕਾਰ ਗੁਰਬਾਣੀ ਵਿਚ ਪ੍ਰਬਲ ਰੂਪ ਵਿਚ ਮੌਜੂਦ ਹੈ। ਇਸ ਵਿਚ ਪਰਾਇਆ ਹੱਕ ਖਾਣ ਦੀ ਨਿਖੇਧੀ ਕੀਤੀ ਗਈ ਹੈ ਅਤੇ ਇਸ ਨੂੰ ਖ਼ੂਨ ਪੀਣ ਦੇ ਬਰਾਬਰ ਮੰਨਿਆ ਗਿਆ ਹੈ। ਭਾਈ ਲਾਲੋ ਜੀ ਸੱਚੀ-ਸੁੱਚੀ ਕਿਰਤ ਦੇ ਪ੍ਰਤੀਕ ਬਣ ਚੁੱਕੇ ਹਨ ਅਤੇ ਮਲਕ ਭਾਗੋ ਦੂਜਿਆਂ ਦੀ ਕਿਰਤ- ਕਮਾਈ ਨੂੰ ਲੁੱਟਣ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਜਾਣ-ਬੁੱਝ ਕੇ ਵਿਹਲੜਾਂ ਦੀ ਜ਼ਿੰਦਗੀ

ਬਤੀਤ ਕਰਨ ਵਾਲੇ ਅਤੇ ਦੂਜਿਆਂ ਦੇ ਹੱਕ ਮਾਰਨ ਵਾਲੇ ਕਦੇ ਵੀ ਸਿੱਖ ਸੱਭਿਆਚਾਰ ਦੇ ਅਨੁਸਾਰੀ ਨਹੀਂ ਕਹੇ ਜਾ ਸਕਦੇ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੇਠ ਲਿਖੇ ਪਵਿੱਤਰ ਫ਼ਰਮਾਨ ਪਰਾਏ ਹੱਕ ਨੂੰ ਮਾਰਨ ਅਤੇ ਦੂਜਿਆਂ ਦੀ ਕਿਰਤ- ਕਮਾਈ ਦੀ ਲੁੱਟ ਜਾਂ ਭ੍ਰਿਸ਼ਟਾਚਾਰ ਰਾਹੀਂ ਖਾਣ ਦੀ ਸਪੱਸ਼ਟ ਨਿਖੇਧੀ ਕਰਦੇ ਹਨ:

*- ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥* *(ਪੰਨਾ ੧੪੧)*

*- ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥* *(ਪੰਨਾ ੧੪੦)*

ਗੁਰਬਾਣੀ ਇਨਸਾਨੀਅਤ ਅਤੇ ਸਮਾਨਤਾ ਦਾ ਸਬਕ ਸਿਖਾਉਂਦੀ ਹੈ। ਭਾਈ ਘਨੱਈਆ ਜੀ ਇਸ ਦੇ ਪ੍ਰਤੀਕ ਵਜੋਂ ਸਿੱਖ ਇਤਿਹਾਸ ਵਿਚ ਚਮਕਦੇ ਹੋਏ ਸਿਤਾਰੇ ਹਨ। ਮਜ਼ਹਬ, ਜਾਤ, ਨਸਲ, ਸਥਾਨ, ਭਾਸ਼ਾ, ਲਿੰਗ ਆਦਿ ਦੇ ਆਧਾਰ 'ਤੇ ਕੀਤੇ ਜਾਂਦੇ ਵਿਤਕਰਿਆਂ ਨੂੰ ਗੁਰਮਤਿ ਨੇ ਪ੍ਰਵਾਨ ਨਹੀਂ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਵਿੱਤਰ ਫ਼ਰਮਾਨ ਹੈ ਕਿ ਜਾਤ ਦੇ ਹੱਥ ਕੁਝ ਨਹੀਂ, ਪਰਖ ਤਾਂ ਸੱਚ ਦੀ ਹੋਣੀ ਹੈ:

*ਜਾਤੀ ਦੈ ਕਿਆ ਹਥਿ ਸਚੁ ਪਰਖੀਐ॥* *(ਪੰਨਾ ੧੪੨)*

ਭਗਤ ਕਬੀਰ ਜੀ ਵੱਖ-ਵੱਖ ਧਰਮਾਂ ਨੂੰ ਮੰਨਣ ਵਾਲਿਆਂ ਵਿਚ ਵਿਆਪਕ ਇੱਕੋ ਪਰਮਾਤਮਾ ਦੇ ਵਿਦਮਾਨ ਹੋਣ ਦੀ ਗੱਲ ਕਰਦੇ ਹੋਏ ਫ਼ਰਮਾਉਂਦੇ ਹਨ:

*ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥* *(ਪੰਨਾ ੪੮੩)*

ਗੁਰਬਾਣੀ ਕੱਟੜਵਾਦ, ਸੰਪਰਦਾਇਕਤਾ, ਜਾਤ-ਪਾਤ, ਨਸਲ-ਭੇਦ ਆਦਿ ਬੁਰਾਈਆਂ ਨੂੰ ਸਾਰਿਆਂ ਵਿਚ ਇਕ ਪਰਮਾਤਮਾ ਦੀ ਜੋਤ ਦੱਸ ਕੇ ਦੂਰ ਕਰਦੀ ਹੈ। ਸਾਰਿਆਂ ਦਾ ਪਿਤਾ ਇੱਕੋ ਇੱਕ ਪਰਮਾਤਮਾ ਹੋਣ ਕਰਕੇ ਨਫ਼ਰਤ ਦੀ ਕੋਈ ਗੁੰਜਾਇਸ਼ ਹੀ ਨਹੀਂ ਰਹਿੰਦੀ। ਇਸ ਤਰ੍ਹਾਂ ਸਿੱਖ ਸੱਭਿਆਚਾਰ ਵਿਚ ਸਮਾਨਤਾ, ਸਾਂਝੀਵਾਲਤਾ ਅਤੇ ਸਹਿਯੋਗ 'ਤੇ ਜ਼ੋਰ ਦਿੱਤਾ ਗਿਆ ਹੈ ਅਤੇ ਇਹ ਸੱਭਿਆਚਾਰ ਸੱਚਮੁਚ ਹੀ ਪ੍ਰੇਮ-ਪਿਆਰ ਅਤੇ ਭਾਈਚਾਰੇ ਦਾ ਸੱਭਿਆਚਾਰ ਹੈ। ਇਹ ਅਨੇਕਤਾ ਵਿਚ ਏਕਤਾ ਨੂੰ ਮੰਨਣ ਵਾਲਾ ਸੱਭਿਆਚਾਰ ਹੈ।

ਜੇਕਰ ਜਨਮ, ਮੌਤ, ਵਿਆਹ ਆਦਿ ਨਾਲ ਜੁੜੇ ਮੌਕਿਆਂ ਨੂੰ ਗੁਰਬਾਣੀ ਦੀ ਸਿੱਖਿਆ ਅਨੁਸਾਰ ਅਮਲੀ ਰੂਪ ਦਿੱਤਾ ਜਾਵੇ ਅਤੇ ਗ੍ਰਿਹਸਤ ਜੀਵਨ ਅਤੇ ਸਮਾਜਿਕ ਜੀਵਨ ਨੂੰ ਗੁਰਬਾਣੀ ਅਨੁਸਾਰ ਢਾਲ ਲਿਆ ਜਾਵੇ ਤਾਂ ਸੁਭਾਵਿਕ ਹੈ ਕਿ ਸਿੱਖ ਸੱਭਿਆਚਾਰ ਸਾਰੇ ਸੰਸਾਰ ਦੇ ਲਈ ਇਕ ਮਾਡਲ ਸੱਭਿਆਚਾਰ ਬਣ ਸਕੇ। ਸਾਦਗੀ, ਸੰਜਮ, ਕਿਰਤ, ਵੰਡ ਛਕਣ ਆਦਿ ਮਹਾਨ ਗੁਣਾਂ ਸਦਕਾ ਸਿੱਖ ਸੱਭਿਆਚਾਰ ਕੁਦਰਤ ਦੇ ਵਿਧਾਨ ਅਤੇ ਪਰਮਾਤਮਾ ਦੇ ਹੁਕਮ ਵਿਚ ਚੱਲਣ ਦੀ ਤਰਜਮਾਨੀ ਕਰਨ ਦੇ ਸਮਰੱਥ ਹੋ ਸਕਦਾ ਹੈ। ਲੋੜ ਹੈ ਇਸ ਨੂੰ ਪਦਾਰਥਵਾਦ ਦੀ ਦੌੜ, ਫੈਸ਼ਨ ਅਤੇ ਅਸ਼ਲੀਲਤਾ ਦੇ ਪ੍ਰਦੂਸ਼ਣ, ਆਲਸ, ਐਸ਼ਪ੍ਰਸਤੀ, ਅਨਿਆਂ ਅਤੇ ਲੁੱਟ-ਖਸੁੱਟ, ਨਾਬਰਾਬਰੀ ਜਿਹੇ ਔਗੁਣਾਂ ਤੋਂ ਬਚਾ ਕੇ ਰੱਖਣ ਦੀ!

■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮਾਜਿਕ ਸੁਧਾਰ

*-ਸ. ਸ਼ਮਸ਼ੇਰ ਸਿੰਘ 'ਅਸ਼ੋਕ'*

## ਧਰਮ ਤੇ ਸਮਾਜ

ਮਨੁੱਖੀ ਸਮਾਜ ਦੀ ਅਸਲੀਅਤ ਨੂੰ ਸਮਝਣ ਲਈ ਸਭ ਤੋਂ ਪਹਿਲਾਂ ਇਹ ਜਾਣਨਾ ਜ਼ਰੂਰੀ ਹੈ ਕਿ ਧਰਮ ਤੇ ਸਮਾਜ ਦੋਵੇਂ ਮੁੱਢ-ਕਦੀਮ ਤੋਂ ਇਕ ਦੂਜੇ ਦੇ ਸਹਾਰੇ ਇੱਕਮਿਕ ਹੋ ਕੇ ਚੱਲਦੇ ਆਏ ਹਨ। ਧਰਮ ਰੱਬੀ ਅਹਿਸਾਸ, ਜੀਵ ਨਾਲ ਈਸ਼ਵਰ ਨਾਲ ਜੀਵ ਦੇ ਤਾਲਮੇਲ ਦਾ ਹੀ ਦੂਜਾ ਨਾਂ ਹੈ। ਇਸ ਲਈ ਜੇ ਧਰਮ ਵਿਚ ਦੁਬਿਧਾ ਦਾ ਦਖਲ ਹੋਵੇ ਤਾਂ ਨਾਨਾ-ਪ੍ਰਕਾਰ ਦੀਆਂ ਸਮਾਜਿਕ ਬੁਰਾਈਆਂ ਆਪੇ ਹੀ ਆ ਵਿਖਾਈ ਦੇਂਦੀਆਂ ਹਨ। ਜਗਤ-ਸੁਧਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਵਿੱਤਰ ਬਾਣੀ ਵਿਚ ਸਭ ਤੋਂ ਪਹਿਲਾਂ "ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥" ਕਹਿ ਕੇ ਇੱਕੋ ਰੱਬੀ ਏਕਤਾ ਦਾ ਅਮਰ ਸੰਦੇਸ਼ ਦਿੱਤਾ ਤੇ ਫੇਰ ਵੱਖੋ-ਵੱਖ ਸਮਾਜਿਕ ਗੁੱਟ-ਬੰਦੀਆਂ ਮਿਟਾ ਕੇ ਇੱਕੋ ਨਵੇਂ ਤੇ ਅਗਾਂਹਵਧੂ ਪੰਥਕ ਸਮਾਜ ਦੀ ਸਥਾਪਨਾ ਕੀਤੀ।

## ਰੱਬੀ ਏਕਤਾ ਕਿਉਂ ਤੇ ਕਿਵੇਂ?

ਗੁਰੂ ਸਾਹਿਬ ਨੇ ਰੱਬੀ ਏਕਤਾ ਨੂੰ ਕਿਉਂ ਤਰਜੀਹ ਦਿੱਤੀ? ਇਸ ਦਾ ਵੀ ਇਕ ਖਾਸ ਕਾਰਨ ਹੈ। ਉਹ ਕਾਰਨ ਇਹ ਕਿ ਸਭ ਤੋਂ ਪਹਿਲਾ ਅਸੂਲ-ਈਸ਼ਵਰ ਇਕ ਦੇਸ਼-ਵਿਆਪੀ ਨਹੀਂ, ਸਰਬ-ਵਿਆਪੀ ਹੈ। ਇਸ ਸਬੰਧੀ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਕਥਨ ਹੈ:

*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥੧॥*

*(ਪੰਨਾ ੬੮੪)*

ਦੂਜੀ ਅਸਲੀਅਤ ਇਹ ਕਿ ਈਸ਼ਵਰ ਨੇ ਜਿਤਨੀ ਵੀ ਸ੍ਰਿਸ਼ਟੀ ਸਾਜੀ ਹੈ, ਉਹ ਸਭ ਇੱਕੋ ਨੂਰ ਦੀ ਉਪਜ ਨਿਪਜ ਹੈ। ਇਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਜੀ ਦਾ ਫ਼ੁਰਮਾਨ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ ਰਹਾਉ॥*
*ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥*
*ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥ (ਪੰਨਾ ੧੩੪੯-੧੩੫੦)*

ਰਿਸ਼ਤੇ ਕਰਕੇ ਹੀ ਅਸੀਂ ਆਪਣੀ ਉਪਰੋਕਤ ਵਰਗ-ਵੰਡ ਨੂੰ ਕੰਮ-ਚਲਾਊ ਕਿਹਾ ਸੀ। ਖ਼ੈਰ ਉਪਰੋਕਤ ਵਿਸਥਾਰ ਇਥੇ ਸਾਡੀ ਕੇਂਦਰੀ ਸਮੱਸਿਆ ਨਾਲ ਸਿੱਧੇ ਤੌਰ 'ਤੇ ਸੰਬੰਧਿਤ ਨਹੀਂ। ਇਸ ਨੂੰ ਸ਼ਾਮਲ ਕਰਨ ਦਾ ਸਾਡਾ ਆਸ਼ਾ ਆਧੁਨਿਕ ਸ਼ੰਕਿਆਂ ਭਰਪੂਰ ਮਨ ਨੂੰ ਆਪਣੀ ਕੇਂਦਰੀ ਸਮੱਸਿਆ ਵੱਲ ਆਪਣੇ ਨਾਲ ਲੈ ਜਾਣ ਤੋਂ ਵੱਧ ਕੁਝ ਨਹੀਂ। ਇਸ ਲਈ ਹੁਣ ਅਸੀਂ ਅਸਲੀ ਸਮੱਸਿਆ ਵੱਲ ਪਰਤਦੇ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਜੀਵਨ-ਜਾਚ ਬਾਣੀ ਵਿਚ ਨਿਸ਼ਚਿਤ ਆਦਰਸ਼-ਸਿਧੀ ਲਈ ਪ੍ਰਵਾਨਿਤ ਜੀਵਨ-ਅਮਲ ਹੈ। ਧਾਰਮਿਕ ਜੀਵਨ-ਜਾਚ ਬਾਰੇ ਅਸੀਂ ਉੱਪਰ ਸੰਕੇਤ ਕਰ ਆਏ ਹਾਂ ਕਿ ਇਹ ਖੰਡਾਰਥ (view) ਦ੍ਰਿਸ਼ਟੀ ਨੂੰ ਨਹੀਂ, ਸਗੋਂ ਸਰਬਾਰਥ (vision) ਦ੍ਰਿਸ਼ਟੀ ਨੂੰ ਆਪਣਾ ਆਧਾਰ ਬਣਾਉਂਦੀ ਹੈ ਜਿਸ ਦਾ ਵਾਸਤਾ ਜੀਵਨ ਦੇ ਕਿਸੇ ਇਕ ਪੱਖ ਨਾਲ ਨਹੀਂ ਸਗੋਂ ਸਮੂਹਿਕ ਜੀਵਨ ਨਾਲ ਹੈ। ਇਸੇ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਦੀ ਕਿਸੇ ਇਕ ਪੱਖ ਦੀ ਅਗਵਾਈ ਨਹੀਂ ਬਲਕਿ ਸਮੁੱਚੇ ਜੀਵਨ ਦੀ ਅਗਵਾਈ ਹੈ। ਇਥੇ ਸਮੱਸਿਆ ਮਨੁੱਖ ਦੇ ਆਰਥਿਕ ਪਹਿਲੂ ਜਾਂ ਮਨੋਵਿਗਿਆਨਕ ਪਹਿਲੂ ਦੀ ਨਹੀਂ, ਸਗੋਂ ਮਨੁੱਖੀ ਹੋਂਦ ਦੀ ਹੁੰਦੀ ਹੈ ਅਤੇ ਇਥੇ ਆਦਰਸ਼ ਵਿਚ ਸੁਝਾਇਆ ਹੱਲ ਵੀ ਜੀਵਨ ਦੇ ਕਿਸੇ ਇਕ ਪੱਖ ਲਈ ਨਹੀਂ ਬਲਕਿ ਸਮੁੱਚਤਾ ਵਿਚ ਮਨੁੱਖੀ ਹੋਂਦ ਦੀਆਂ ਸਮੱਸਿਆਵਾਂ ਲਈ ਹੈ।

ਖੰਡਾਰਥ ਦ੍ਰਿਸ਼ਟੀ, ਲੋਕ-ਪਰਲੋਕ ਦੇ ਬੁਨਿਆਦੀ ਨਿਖੇੜੇ ਨੂੰ ਆਧਾਰ ਮੰਨ ਕੇ ਚੱਲਦੀ ਹੈ, ਪਰ ਸਰਬਾਰਥ ਦ੍ਰਿਸ਼ਟੀ ਅਜਿਹਾ ਨਿਖੇੜਾ ਨਹੀਂ ਕਰਦੀ। ਪਹਿਲੀ ਦ੍ਰਿਸ਼ਟੀ ਅਨੁਸਾਰ ਜੀਵਨ ਦੋ ਬਿੰਦੂਆਂ ਨੂੰ ਮਿਲਾਉਣ ਵਾਲੀ ਸਰਲ-ਰੇਖਾ ਸਮਾਨ ਕਿਆਸ ਕੀਤਾ ਜਾਂਦਾ ਹੈ, ਜਿਸ ਦੇ ਆਦਿ-ਅੰਤ ਬਾਰੇ ਚੁੱਪ ਧਾਰਨ ਕੀਤੀ ਜਾਂਦੀ ਹੈ ਅਤੇ ਦੂਜੀ ਦ੍ਰਿਸ਼ਟੀ ਅਨੁਸਾਰ ਜੀਵਨ ਨੂੰ ਇਕ ਚੱਕਰ ਦੇ ਰੂਪ ਵਿਚ ਕਿਆਸ ਕੀਤਾ ਜਾਂਦਾ ਹੈ। ਇਥੇ ਜਨਮ ਤੇ ਮੌਤ ਦੇ ਬਿੰਦੂ ਜੀਵਨ ਦਾ ਆਦਿ-ਅੰਤ ਨਹੀਂ ਮੰਨੇ ਜਾਂਦੇ। ਜੀਵਨ ਅਜਿਹੇ ਬਿੰਦੂਆਂ ਤੇ ਰੂਪ-ਪਰਿਵਰਤਨ ਨੂੰ ਅਪਣਾ ਕੇ ਆਪਣੀ ਚਾਲੇ ਵਹਿੰਦਾ ਰਹਿੰਦਾ ਹੈ। ਗੁਰਬਾਣੀ ਦਾ ਆਦਰਸ਼ ਮਨੁੱਖ ਦੀ ਅਗਵਾਈ ਲੋਕ-ਪਰਲੋਕ ਵਿਚ ਕਰਦਾ ਹੈ, ਨਿਰੇ-ਪੁਰੇ ਇਸ ਲੋਕ ਵਿਚ ਹੀ ਨਹੀਂ। ਗੁਰਬਾਣੀ ਅਨੁਸਾਰ ਮਨੁੱਖੀ ਹੋਂਦ ਦੇ ਦੁੱਖ ਦਾ ਬੁਨਿਆਦੀ ਕਾਰਨ ਉਸ ਦਾ ਆਪਣੇ ਜੀਵਨ-ਕੇਂਦਰ ਤੋਂ ਟੁੱਟੇ ਹੋਣਾ ਹੈ। ਮਨੁੱਖ ਆਪਣੇ ਆਪ ਵਿਚ 'ਰਾਮ ਕੀ ਅੰਸ' ਜ਼ਰੂਰ ਹੈ, ਪਰ ਪੂਰਨ ਬਿਲਕੁਲ ਨਹੀਂ ਅਤੇ ਉਹ ਪੂਰਨਤਾ ਆ ਸਕਦੀ ਹੈ ਮਨੁੱਖ ਦੇ ਮੁੜ ਆਪਣੇ ਜੀਵਨ-ਕੇਂਦਰ (ਪਰਮਾਤਮਾ) ਨਾਲ ਜੁੜਨ ਤੋਂ। ਮਨੁੱਖ ਦਾ ਆਪਣੇ ਜੀਵਨ-ਕੇਂਦਰ ਤੋਂ ਟੁੱਟਣਾ ਹੀ ਉਸ ਦੇ ਜੀਵਨ ਦੀ ਹੋਂਦ ਦੇ ਸਾਰੇ ਦੁੱਖਾਂ ਦਾ ਅਰੰਭ ਹੈ। ਇਥੇ ਪਰਮਾਤਮਾ ਤੋਂ ਪਏ ਵਿਛੋੜੇ ਕਰਕੇ ਜੀਵ ਚੌਰਾਸੀ ਲੱਖ ਜੂਨਾਂ ਦੇ ਦੁੱਖਮਈ ਚੱਕਰ ਵਿਚ ਪੈ ਜਾਂਦਾ ਹੈ ਅਤੇ ਉਸ ਦੇ ਦੁੱਖ ਉਸ ਨੂੰ ਉਤਨੀ ਦੇਰ ਛੱਡਦੇ ਨਹੀਂ, ਜਿਤਨੀ ਦੇਰ ਤਕ ਕਿ ਉਹ ਆਪਣੇ ਕੇਂਦਰ ਨਾਲ ਮੁੜ ਜੁੜ ਨਹੀਂ ਜਾਂਦਾ, ਪ੍ਰਭੂ ਪਰਮਾਤਮਾ ਨਾਲ ਮੇਲ ਪ੍ਰਾਪਤ ਨਹੀਂ ਕਰ ਲੈਂਦਾ। ਇਹ ਮੇਲ ਪ੍ਰਾਪਤ ਕਰਨਾ ਜਾਂ ਮੁੜ ਤੋਂ ਆਪਣੇ ਕੇਂਦਰ ਨਾਲ ਜੁੜਨਾ ਹੀ ਮਨੁੱਖੀ ਜੀਵਨ ਦਾ ਆਦਰਸ਼ ਅਤੇ

ਮਨੁੱਖੀ ਜੀਵਨ ਦੀ ਹੋਂਦ ਦੇ ਸਾਰੇ ਦੁੱਖਾਂ ਦਾ ਅੰਤ ਪ੍ਰਵਾਨ ਕੀਤਾ ਗਿਆ ਹੈ। ਇਸੇ ਅਵਸਥਾ 'ਤੇ ਪੁੱਜੇ ਵਿਅਕਤੀ ਨੂੰ ਹੀ ਗੁਰੂ ਸਾਹਿਬਾਨ ਨੇ 'ਸਚਿਆਰ', 'ਗਿਆਨੀ', 'ਸੰਤ' ਅਤੇ 'ਸੁਹਾਗਣ' ਆਦਿ ਦੇ ਨਾਂ ਦਿੱਤੇ ਹਨ। ਸਚਿਆਰ ਪਦ ਦੀ ਪ੍ਰਾਪਤੀ ਕਰਨਾ ਹੀ ਮਨੁੱਖੀ ਜੀਵਨ ਦਾ ਲਾਹਾ ਹੈ ਅਤੇ ਇਸ ਪ੍ਰਾਪਤੀ ਦਾ ਆਹਰ ਹੀ ਅਸਲੀ ਜੀਵਨ-ਜਾਚ ਹੈ:

*ਪ੍ਰਾਣੀ ਤੂੰ ਆਇਆ ਲਾਹਾ ਲੈਣਿ॥*
*ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥* *(ਪੰਨਾ ੪੩)*

ਇਹ ਲਾਹਾ ਖੱਟਿਆ ਜਾ ਸਕਦਾ ਹੈ ਕੇਵਲ ਮਨੁੱਖੀ ਜੀਵਨ ਵਿਚ ਹੀ। ਆਵਾਗਵਣ ਦੇ ਚੱਕਰ ਵਿਚ ਮਨੁੱਖਾ ਜੀਵਨ ਦੀ ਪ੍ਰਾਪਤੀ ਹੀ ਉਹ ਅਉਸਰ ਹੈ, ਜਦੋਂ ਉਸ ਦੀਆਂ ਸੰਭਾਵਨਾਵਾਂ ਸਾਕਾਰ ਹੋਣ ਦੀ ਆਸ ਹੁੰਦੀ ਹੈ ਅਤੇ ਉਹ ਚੇਤੰਨ ਤੌਰ 'ਤੇ ਆਪਣੇ ਜੀਵਨ ਵੱਲ ਮੁੜ ਸਕਦਾ ਹੈ, ਪਰ ਇਸ ਅਉਗਣ ਨੂੰ ਭੀ ਜਿਸ ਨੇ ਖੁੰਝਾ ਲਿਆ ਉਸ ਲਈ ਜੀਵਨ ਦੇ ਦੁੱਖਮਈ ਚੱਕਰ ਵਿੱਚੋਂ ਹੋਰ ਕੋਈ ਆਸ ਨਹੀਂ ਹੁੰਦੀ:

*ਲਖ ਚਉਰਾਸੀਹ ਜੋਨਿ ਸਬਾਈ॥*
*ਮਾਣਸ ਕਉ ਪ੍ਰਭਿ ਦੀਈ ਵਡਿਆਈ॥*
*ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥* *(ਪੰਨਾ ੧੦੭੫)*

ਇਸ ਆਦਰਸ਼ ਤੋਂ ਛੋਟੇ ਕਿਸੇ ਜੀਵਨ-ਆਦਰਸ਼ ਨੂੰ ਗੁਰੂ ਸਾਹਿਬ ਪ੍ਰਵਾਨ ਨਹੀਂ ਕਰਦੇ। ਉਨ੍ਹਾਂ ਲਈ ਜੀਵਨ ਅਸਲੀ 'ਧਨ' ਮਾਇਆ ਦੇ ਜੀਵਨ ਦੇ ਰਸ-ਭੋਗਾਂ ਲਈ ਸਮੱਗਰੀ ਇਕੱਠੀ ਕਰਨਾ ਨਹੀਂ। ਅਜਿਹੀ ਸਮੱਗਰੀ ਖੁੱਟ ਜਾਣ ਵਾਲੀ ਅਤੇ ਨਾਸ਼ਵਾਨ ਹੁੰਦੀ ਹੈ ਅਤੇ ਇਨ੍ਹਾਂ ਭੋਗਾਂ ਤੋਂ ਉਪਜੇ ਸੁਖਾਂ ਦੀ ਕੁੱਖ ਵਿਚ ਦੁੱਖ ਪਲਦੇ ਹਨ। ਇਨ੍ਹਾਂ ਕਾਰਨਾਂ ਕਰਕੇ ਹੀ ਗੁਰੂ ਸਾਹਿਬਾਨ ਨੇ ਮਨੁੱਖ ਨੂੰ ਅਜਿਹੇ ਔਗੁਣਾਂ ਤੋਂ ਸੁਚੇਤ ਕਰਦਿਆਂ ਜੀਵਨ ਅੰਦਰ ਆਦਰਸ਼ ਗੁਣ ਧਾਰਨ ਕਰਨ ਦੀ ਪ੍ਰੇਰਨਾ ਦਿੱਤੀ ਹੈ:

- *ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋ॥*
  *ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋ॥* *(ਪੰਨਾ ੩੯੮)*
- *ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥* *(ਪੰਨਾ ੧੨੮੭)*
- *ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ॥*
  *ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ॥* *(ਪੰਨਾ ੭੬੨)*
- *ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥*
  *ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥(ਪੰਨਾ ੪੦੩)*
- *ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ॥* *(ਪੰਨਾ ੫੧੧)*

ਅਜਿਹੇ ਨਿਹਚਲ ਨਾਮ-ਧਨ ਦੀ ਪ੍ਰਾਪਤੀ ਲਈ ਪਹਿਲਾ ਆਹਰ ਇਹ ਹੈ ਕਿ ਮਨੁੱਖ ਆਪਣੀ ਅਸਲੀਅਤ ਨੂੰ ਪਹਿਚਾਣੇ, ਮੈਂ ਕੀ ਹਾਂ? ਮੇਰੀ ਅਸਲੀਅਤ ਕੀ ਹੈ? ਉਸ ਨਾਲ ਮੇਰਾ ਕੀ ਰਿਸ਼ਤਾ ਹੈ? ਮੈਂ ਉਸ ਨਾਲ ਕਿਵੇਂ ਇਕਸੁਰਤਾ ਪ੍ਰਾਪਤ ਕਰ ਸਕਦਾ ਹਾਂ? ਇਨ੍ਹਾਂ ਸੁਆਲਾਂ ਦੇ ਹੱਲ ਵਿਚ ਹੀ ਮਨੁੱਖੀ ਜੀਵਨ-ਜਾਚ ਦੇ ਬੀਜ ਛੁਪੇ

ਰਹਿੰਦੇ ਹਨ। ਮੈਂ ਅਕਾਲ ਪੁਰਖ ਦੀ ਅੰਸ਼ ਹਾਂ। ਮੈਂ ਹਉਮੈ ਕਾਰਨ ਆਪਣੇ ਆਪੇ ਨੂੰ ਜੀਵਨ-ਕੇਂਦਰ ਮੰਨ ਲਿਆ, ਨਹੀਂ ਤਾਂ ਉਸ ਦੇ ਟਾਕਰੇ 'ਤੇ ਜਿਸ ਦੀ ਮੈਂ ਅੰਸ਼ ਹਾਂ, ਮੇਰੀ ਕੋਈ ਹੋਰ ਅਸਲੀਅਤ ਨਹੀਂ। ਮੇਰੀ ਅਸਲੀਅਤ ਉਹੀ ਹੈ। ਮੈਂ ਉਸ ਤੋਂ ਵਿੱਛੜਿਆ ਹੋਇਆ ਹਾਂ। ਇਹ ਵਿਛੋੜਾ ਮੇਰੇ ਸਾਰੇ ਦੁੱਖਾਂ ਦਾ ਕਾਰਨ ਹੈ। ਮੈਂ ਉਸ ਨਾਲ ਮਿਲ ਸਕਦਾ ਹਾਂ। ਉਸ ਨਾਲ ਇਕਸੁਰਤਾ ਪ੍ਰਾਪਤ ਕਰ ਸਕਦਾ ਹਾਂ। ਉਸ ਨੂੰ ਆਪਣੀ ਜੀਵਨ-ਸੇਧ ਅਤੇ ਕਾਰਜ-ਪ੍ਰੇਰਨਾ ਬਣਾ ਸਕਦਾ ਹਾਂ। ਗੁਰੂ ਸਾਹਿਬ ਨੇ ਮੈਨੂੰ ਆਪਣੇ ਕੇਂਦਰ ਨਾਲ ਮਿਲਣ ਦੀ ਜਾਚ ਵੀ ਦੱਸੀ ਹੈ। ਉਹ ਜਾਚ ਹੈ ਪ੍ਰੇਮਾ-ਭਗਤੀ ਜਾਂ ਭਾਉ-ਭਗਤੀ:

*- ਭਉ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥ (ਪੰਨਾ ੪੭੦)*
*- ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥ (ਪੰਨਾ ੬੫੫)*

ਇਹ ਪ੍ਰਭੂ-ਪ੍ਰੇਮ ਦਾ ਰਾਹ ਕੋਈ ਸੌਖਾ ਰਾਹ ਨਹੀਂ ਹੈ। ਦੂਜੇ ਭਾਇ ਵਿਚ ਫਸੇ ਉਹ ਜੀਵ ਜਿਨ੍ਹਾਂ ਵਿਚ ਪ੍ਰਭੂ ਪ੍ਰੇਮ-ਪੀੜਾ ਪਰਪੱਕ ਨਹੀਂ ਹੁੰਦੀ, ਉਹ ਝੜ ਜਾਂਦੇ ਹਨ:

*ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ॥*
*ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ॥ (ਪੰਨਾ ੧੪੨੫)*

ਪਰੰਤੂ ਕੁਝ ਕੁ ਵਿਰਲੇ ਇਸ ਪਉੜੀ 'ਤੇ ਜਾ ਚੜ੍ਹਦੇ ਹਨ। ਉਨ੍ਹਾਂ ਦੂਜੇ ਭਾਉ ਨੂੰ ਦੂਰ ਰੱਖਿਆ ਹੁੰਦਾ ਹੈ। 'ਸਹੁ ਦੀ ਪ੍ਰੀਤ' ਦੀ ਰੱਖਿਆ ਲਈ ਉਨ੍ਹਾਂ ਨੇ ਜੋਬਨ ਜਾਂਦੇ ਦੀ ਵੀ ਪਰਵਾਹ ਨਹੀਂ ਕੀਤੀ ਹੁੰਦੀ। ਅਜਿਹੇ ਵਿਅਕਤੀ ਆਪਣੀ ਜੀਵਨ-ਜਾਚ ਨੂੰ ਪੂਰਨਤਾ 'ਤੇ ਪਹੁੰਚਾ ਦਿੰਦੇ ਹਨ। ਉਨ੍ਹਾਂ ਦੀ ਪ੍ਰੀਤ ਪੱਕੀ ਹੋ ਜਾਂਦੀ ਹੈ। ਉਹ ਆਪਣੇ ਇਸ ਆਦਰਸ਼ ਲਈ ਵੱਡੀ ਤੋਂ ਵੱਡੀ ਕੁਰਬਾਨੀ ਵੀ ਖਿੜੇ-ਮੱਥੇ ਕਰ ਜਾਂਦੇ ਹਨ:

*- ਮੂ ਲਾਲਨ ਸਿਉ ਪ੍ਰੀਤਿ ਬਨੀ॥ ਰਹਾਉ॥*
*ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥ (ਪੰਨਾ ੮੨੭)*
*- ਜਉ ਤਨੁ ਚੀਰਹਿ ਅੰਗੁ ਨ ਮੋਰਉ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥*
*(ਪੰਨਾ ੪੮੪)*

ਪ੍ਰਭੂ-ਪ੍ਰੀਤ ਨੂੰ ਇਸ ਅਵਸਥਾ 'ਤੇ ਲੈ ਜਾਣਾ ਹੀ ਆਦਰਸ਼ ਦੇ ਤਾਲੇ ਨੂੰ ਖੋਲ੍ਹਣ ਦੀ ਜਾਚ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਭਾਉ-ਭਗਤੀ ਦੀ ਪੂਰਨਤਾ ਲਈ ਬਹੁਤ ਸਾਰੇ ਸਹਾਇਕ ਸਾਧਨਾਂ ਦਾ ਜ਼ਿਕਰ ਆਇਆ ਹੈ। ਆਪਣੇ ਆਦਰਸ਼ ਦੀ ਮੰਜ਼ਲ 'ਤੇ ਪੁੱਜਣ ਲਈ ਸਾਧਨ ਇਨ੍ਹਾਂ ਸਹਾਇਕ ਸਾਧਨਾਂ ਦੀ ਮੱਦਦ ਲੈਂਦਾ ਹੈ। ਇਹ ਉਨ੍ਹਾਂ ਸਾਰੇ ਸਹਾਇਕ ਸਾਧਨਾਂ ਤੇ ਵਿਸਤਾਰ ਵਿਚ ਜਾ ਕੇ ਸਾਡੀਆਂ ਸਮੇਂ-ਸਥਾਨ ਦੀਆਂ ਪਾਬੰਦੀਆਂ ਦੇ ਪਾਬੰਦ ਨਹੀਂ ਰਹਿ ਸਕਦੇ। ਉਨ੍ਹਾਂ ਸਾਧਨਾਂ ਦੇ ਨਾਮ ਗਿਣਾ ਦੇਣੇ ਹੀ ਕਾਫ਼ੀ ਹੋਣਗੇ। ਇਨ੍ਹਾਂ ਸਹਾਇਕ ਸਾਧਨਾਂ ਨੂੰ ਨਿਸਚੈ ਆਤਮਿਕ (Positive) ਅਤੇ ਨਿਖੇਧਾਤਮਿਕ (Negative) ਦੋ ਵਰਗਾਂ ਅਧੀਨ ਗਿਣਾਇਆ ਜਾ ਸਕਦਾ ਹੈ। ਨਿਸਚੈ ਆਤਮਿਕ ਸਾਧਨਾਂ ਵਿੱਚੋਂ ਸਭ ਤੋਂ ਜ਼ਰੂਰੀ ਹੈ ਨਾਮ ਜਪਣਾ ਜਾਂ ਸਿਮਰਨਾ। ਸਿਮਰਨ, ਨਾਮ ਜਪਣਾ, ਸਾਧਨ ਪੱਖੋਂ ਵਾਹਿਗੁਰੂ ਦੇ ਗੁਣਾਂ ਦਾ ਜਾਪ ਅਤੇ ਧਿਆਨ

ਹੈ, ਉਸ ਦੀ ਲਗਾਤਾਰ ਯਾਦ ਹੈ। ਸਿਮਰਨ ਦੇ ਨਾਲ ਹੀ ਇਸ ਬਿਖੜੇ ਪੈਂਡੇ 'ਤੇ ਗੁਰੂ ਦੀ ਅਗਵਾਈ ਦੀ ਲੋੜ ਹੁੰਦੀ ਹੈ। ਸਾਧ-ਸੰਗਤ ਕਰਨਾ, ਕੀਰਤਨ ਦੁਆਰਾ ਉਸ ਨੂੰ ਰਿਝਾਉਣਾ, ਉਸ ਅੱਗੇ ਅਰਦਾਸ ਕਰਨੀ ਆਦਿ ਕੁਝ ਹੋਰ ਜ਼ਰੂਰੀ ਸਾਧਨ ਹਨ। ਇਸ ਦੇ ਨਾਲ ਹੀ ਸਦਾਚਾਰਕ ਗੁਣਾਂ ਦੇ ਧਾਰਨ 'ਤੇ ਵੀ ਬਹੁਤ ਬਲ ਮਿਲਦਾ ਹੈ।

ਨਿਖੇਧਾਤਮਿਕ ਸਾਧਨਾਂ ਵਿੱਚੋਂ ਹਉਮੈ ਦਾ ਤਿਆਗ, ਰਸ-ਭੋਗਾਂ ਦਾ ਸੰਜਮ, ਸੰਸਾਰ ਦੀ ਨਾਸ਼ਮਾਨਤਾ, ਥੋੜ੍ਹਚਿਰਤਾ ਨੂੰ ਜਾਣਨਾ ਆਦਿ ਆਉਂਦੇ ਹਨ। ਉਪਰੋਕਤ ਸਾਧਨਾਂ ਦੀ ਮੱਦਦ ਨਾਲ ਕੀਤਾ ਅਮਲ, ਮਨੁੱਖ ਨੂੰ ਸੁਹਾਗਣ ਜਾਂ ਸਚਿਆਰ ਪਦ 'ਤੇ ਪਹੁੰਚਾਉਣ ਦੇ ਸਮਰੱਥ ਹੈ। ਮਨੁੱਖ ਆਪਣੇ ਹਉਮੈਪੂਰਨ ਛੋਟੇ ਆਪੇ ਨੂੰ ਪਛਾਣ ਕੇ ਜੀਵਨ-ਕੇਂਦਰ ਪਰਮਾਤਮਾ ਨਾਲ ਜੁੜ ਸਕਦਾ ਹੈ।

ਉਪਰੋਕਤ ਜੀਵਨ-ਜਾਚ ਮਨੁੱਖੀ ਹੋਂਦ ਦੇ ਆਪਾ ਸਮਾਜ ਤੇ ਪਰਮਾਤਮਾ ਦੇ ਤ੍ਰੈ-ਮੁਖੀ ਪਾਸਾਰ ਵਿੱਚੋਂ ਅਤੇ ਪਰਮਾਤਮਾ ਦੇ ਸੰਬੰਧਾਂ ਨਾਲ ਜੁੜੀ ਹੈ। ਇਥੇ ਸਮੱਸਿਆ ਮਨੁੱਖੀ ਹੋਂਦ ਦੇ ਸਮਾਜਿਕ ਪਾਸਾਰ ਦੀ ਆਉਂਦੀ ਹੈ, ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖੀ ਹੋਂਦ ਦੇ ਸਮਾਜਿਕ ਪਾਸਾਰ ਨੂੰ ਅੱਖੋਂ-ਉਹਲੇ ਕੀਤਾ ਗਿਆ ਹੈ? ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੀਵਨ-ਜਾਚ ਮਨੁੱਖੀ ਜੀਵਨ ਦੇ ਸਮਾਜਿਕ ਪਾਸਾਰ ਪ੍ਰਤੀ ਚੁੱਪ ਧਾਰਨ ਕਰਦੀ ਹੈ। ਇਨ੍ਹਾਂ ਸੁਆਲਾਂ ਦਾ ਉੱਤਰ ਨਾਂਹ ਵਿਚ ਦਿੱਤਾ ਜਾ ਸਕਦਾ ਹੈ। ਅਸੀਂ ਆਖ ਆਏ ਹਾਂ ਕਿ ਧਾਰਮਿਕ ਜੀਵਨ-ਜੁਗਤਿ ਦੇ ਕਿਸੇ ਇਕ ਪੱਖ ਨੂੰ ਨਹੀਂ, ਸਮੁੱਚੇ ਜੀਵਨ ਨੂੰ ਆਪਣੇ ਕਲਾਵੇ ਵਿਚ ਲੈਂਦੀ ਹੈ ਅਤੇ ਜੀਵਨ ਦੀ ਸਮੁੱਚਤਾ ਵਿੱਚੋਂ ਇਸ ਦੇ ਅਤਿ ਮਹੱਤਵਪੂਰਨ ਸਮਾਜਿਕ ਪਾਸਾਰ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾਂਦਾ। ਧਾਰਮਿਕ ਆਦਰਸ਼ ਆਪਣੇ ਸੁਭਾਅ ਅਨੁਸਾਰ ਅਮਲੀ ਸਮਾਜਿਕ ਜੀਵਨ ਨੂੰ ਪ੍ਰਭਾਵਤ ਕਰਦਾ ਹੈ ਅਤੇ ਉਸ ਨੂੰ ਇਹ ਵਿਸ਼ੇਸ਼ ਸੇਧ ਦਿੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਣਿਤ ਜੀਵਨ-ਜਾਚ ਵੀ ਇਸ ਪਾਸਾਰ ਦੇ ਮਹੱਤਵ ਤੋਂ ਇਨਕਾਰੀ ਨਹੀਂ, ਸਗੋਂ ਪੂਰਨ ਭਾਂਤ-ਚੇਤੰਨ ਹੈ। ਜੇਕਰ ਇਹ ਕਹਿ ਲਿਆ ਜਾਵੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਜੀਵਨ-ਜਾਚ ਦਾ ਕ੍ਰਾਂਤੀਕਾਰੀ ਪੱਖ ਹੀ ਸਮਾਜਿਕ ਅਮਲ ਦੀ ਪੱਧਰ 'ਤੇ ਪ੍ਰਗਟ ਹੋਇਆ ਹੈ ਤਾਂ ਗ਼ਲਤੀ ਨਹੀਂ ਹੋਵੇਗੀ। ਇਹ ਸਿੱਖੀ ਸਿਧਾਂਤ ਨਹੀਂ, ਸਿੱਖੀ ਅਮਲ ਹੀ ਸੀ, ਜਿਸ ਨੇ ਸਿੱਖ ਧਰਮ ਨੂੰ ਵਿਸ਼ਵ-ਵਿਆਪੀ ਪੱਧਰ 'ਤੇ ਜਾਣੂ ਕਰਵਾਇਆ। ਬਾਹਰਲੇ ਸੰਸਾਰ ਨੂੰ ਇਨ੍ਹਾਂ ਬਾਰੇ ਜਾਣਨ ਦੀ ਖਿੱਚ ਇਨ੍ਹਾਂ ਦੇ ਸਮਾਜਿਕ ਅਮਲ ਦੀ ਪੱਧਰ 'ਤੇ ਵਿਸ਼ੇਸ਼ ਰੂਪ-ਰੇਖਾ ਦੇਣ ਲਈ ਹੀ ਸੀ ਕਿ ਗੁਰੂ-ਜੋਤਿ ਨੇ ਇਥੇ ਦਸ ਜਾਮੇ ਗ੍ਰਹਿਣ ਕੀਤੇ ਅਤੇ ਧਰਮ ਨੂੰ ਉਦੋਂ ਹੀ ਸੰਸਥਾਈ ਰੂਪ ਦਿੱਤਾ (ਖਾਲਸੇ ਦੀ ਸਾਜਨਾ ਕੀਤੀ) ਜਦੋਂ ਇਹ ਯਕੀਨ ਹੋ ਗਿਆ ਕਿ ਇਸ ਪੰਥ ਦੀ ਜੀਵਨ-ਜਾਚ ਵਿਚ ਸਮਾਜਿਕ ਅਮਲ ਦੀ ਪੱਧਰ 'ਤੇ ਪਕਿਆਈ ਆ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਰਧਾਰਤ ਜੀਵਨ-ਜਾਚ 'ਪਤਿ' ਨੂੰ ਆਪਣੀ ਪਕਿਆਈ ਦਾ ਮਾਣ (Standard) ਬਣਾਉਂਦੀ ਹੈ। ਉਹੀ ਜੀਵਨ-ਜਾਚ ਹੀ ਪ੍ਰਵਾਨ ਹੈ, ਜੋ ਮਨੁੱਖ ਨੂੰ ਪਤਿ ਦਾ ਜੀਵਨ ਦਿੰਦੀ ਹੈ। ਜੇਕਰ ਜੀਵਨ 'ਪਤਿ' ਵਾਲਾ

ਨਹੀਂ ਬਣ ਸਕਿਆ ਤਾਂ ਨੁਕਸ ਜੀਵਨ-ਜਾਚ ਵਿਚ ਹੈ:

*- ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (ਪੰਨਾ ੧੪੨)*
*- ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ॥ (ਪੰਨਾ ੧੩੮)*
*- ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥ (ਪੰਨਾ ੧੫)*
*- ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ॥ (ਪੰਨਾ ੧੭)*
*- ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ॥*
*ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ॥ (ਪੰਨਾ ੫੫)*
*- ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ॥*
*ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ॥ (ਪੰਨਾ ੭੬)*

ਗੁਰਬਾਣੀ ਵਿਚ ਜੀਵਨ ਦੀ ਸਫ਼ਲਤਾ ਦਾ 'ਪਤਿ' ਦਾ ਮਾਪ ਇਕ ਵਿਸ਼ੇਸ਼ ਤਰ੍ਹਾਂ ਦੀ ਜੀਵਨ-ਜਾਚ ਦੀ ਸਿਰਜਨਾ ਦਾ ਆਧਾਰ ਬਣਦਾ ਹੈ। ਸਮਾਜਿਕ ਜੀਵਨ ਨੇਕੀ-ਬਦੀ ਦਾ ਅਖਾੜਾ ਹੈ। ਬਦੀ ਦੇ ਡਰ ਤੋਂ ਇਸ ਅਖਾੜੇ ਵਿੱਚੋਂ ਵੀ ਆਪਣੇ ਆਪ ਨੂੰ ਹਟਾ ਲੈਣਾ ਪਤਿ ਦਾ ਜੀਵਨ ਨਹੀਂ— ਭਾਂਜ ਹੈ, ਹਾਰ ਹੈ। ਪਤਿ ਦਾ ਜੀਵਨ ਤਾਂ ਬਦੀ ਨਾਲ ਜੂਝਣ ਵਿਚ ਹੀ ਹੈ, ਅਖਾੜੇ ਵਿਚ ਰਹਿੰਦਿਆਂ ਹੀ ਜੂਝ ਮਰਨ ਵਿਚ ਹੈ। ਸ਼ਾਇਦ ਇਸੇ ਕਾਰਨ ਕਰਕੇ ਹੀ ਗੁਰੂ ਸਾਹਿਬ ਇਸ ਸਮਾਜ ਤੋਂ ਭਾਂਜ ਜਾਂ ਨੈਤਿਕ ਉਦਾਸੀਨਤਾ ਨੂੰ ਪ੍ਰਵਾਨ ਨਹੀਂ ਕਰਦੇ, ਬਲਕਿ ਸਮਾਜ ਵਿਚ ਸਕਿਰਿਆ ਸ਼ਮੂਲੀਅਤ (Active Participation) ਦੇ ਜੀਵਨ ਦਾ ਪ੍ਰਚਾਰ ਕਰਦੇ ਹਨ। ਜੋਗੀਆਂ ਦੀ ਉਸ ਜੀਵਨ-ਵਿਧੀ ਨੂੰ ਜਿਸ ਅਨੁਸਾਰ ਉਹ ਸਮਾਜ ਤੋਂ ਬਾਹਰ ਰਹਿੰਦੇ ਹਨ, ਪਰ ਮੰਗ ਖਾਣ ਲਈ ਉਹ ਫਿਰ ਸਮਾਜ ਵਿਚ ਰਹਿੰਦੇ ਲੋਕਾਂ ਦੇ ਹੱਥਾਂ ਵੱਲ ਤੱਕਦੇ ਹਨ, ਬੇਪਤੀ ਦਾ ਜੀਵਨ ਆਖਦੇ ਹਨ। ਬਾਬਾ ਫਰੀਦ ਜੀ ਤਾਂ ਪਰਾਏ ਬਾਰ ਬੈਠਣ ਨਾਲੋਂ ਮੌਤ ਨੂੰ ਤਰਜੀਹ ਦਿੰਦੇ ਹਨ:

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥ (ਪੰਨਾ ੧੩੮੦)*

ਗੁਰੂ ਸਾਹਿਬ ਡੋਲਦੇ ਮਨ ਨੂੰ ਰੋਕਣ ਦੀ ਅਜਿਹੀ ਜਾਚ ਦੱਸਦੇ ਹਨ, ਜਿਸ ਵਿਚ ਇਸ ਦਾ ਹੱਲ ਸਮਾਜਿਕ ਅਮਲ ਦੀ ਪੱਧਰ 'ਤੇ ਰਹਿੰਦਿਆਂ ਹੀ ਹੋ ਸਕਦਾ ਹੈ। ਉਹ ਜੁਗਤਿ ਹੈ, ਸੱਚ ਆਧਾਰਤ ਕਿਰਤ :

*ਇਹੁ ਮਨੁ ਡੋਲਤ ਤਉ ਠਹਰਾਵੈ॥ ਸਚੁ ਕਰਣੀ ਕਰਿ ਕਾਰ ਕਮਾਵੈ॥(ਪੰਨਾ ੧੩੪੪)*

ਇਸ ਸੱਚੀ ਕਿਰਤ ਦਾ ਆਧਾਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਮਨੁੱਖੀ ਜੀਵਨ ਦੇ ਵਿਕਾਰ ਅਤੇ ਬੇਪੱਤ ਜੀਵਨ ਦੇ ਲੱਛਣ ਨਹੀਂ ਸਗੋਂ ਸਤਿ, ਸੰਤੋਖ, ਦਇਆ ਆਦਿ ਨੈਤਿਕ ਗੁਣ ਹੀ ਹੋ ਸਕਦੇ ਹਨ:

*ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥ (ਪੰਨਾ ੫੧)*

ਅਜਿਹੀ ਨਿਰਮਲ ਕਰਣੀ ਪਾਰਬ੍ਰਹਮ ਨਾਲ ਲੱਗੀ ਪ੍ਰੀਤ ਦਾ ਫਲ ਵੀ ਹੈ ਅਤੇ ਬਾਣੀ ਵਿਚ ਨਿਰਧਾਰਤ ਜੀਵਨ-ਜਾਚ ਦਾ ਮਹੱਤਵਪੂਰਨ ਅੰਗ ਵੀ:

*– ਪਾਰਬ੍ਰਹਮ ਸਿਉ ਲਾਗੀ ਪ੍ਰੀਤਿ॥ ਨਿਰਮਲ ਕਰਣੀ ਸਾਚੀ ਰੀਤਿ॥(ਪੰਨਾ ੧੯੪)*

*– ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥ (ਪੰਨਾ ੨੬੬)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੀਵਨ-ਜਾਚ ਨਿਰਮਲ ਕਿਰਤ ਬਾਰੇ ਇਥੇ ਹੀ ਚੁੱਪ ਨਹੀਂ ਕਰਦੀ, ਇਸ ਤੋਂ ਵੀ ਅਗਾਂਹ ਜਾਂਦੀ ਹੈ। ਮਨੁੱਖ ਦੀ ਮਨੁੱਖਤਾ ਇਸ ਵਿਚ ਨਹੀਂ ਕਿ ਉਸ ਨੂੰ ਜੋ ਪ੍ਰਾਪਤ ਹੋ ਜਾਵੇ, ਪਸ਼ੂ ਦੀ ਤਰ੍ਹਾਂ ਆਪ ਹੀ ਹੜੱਪ ਕਰ ਜਾਵੇ। ਪਸ਼ੂ-ਪੱਧਰ 'ਤੇ ਵਿਚਰਨਾ ਅਜਿਹਾ ਸੁਆਰਥਪੂਰਨ ਜੀਵਨ ਬੇਪਤੀ ਦਾ ਜੀਵਨ ਹੈ। ਪਤਿ ਤਾਂ ਇਸ ਵਿਚ ਹੈ ਕਿ ਆਪ ਕੁਝ ਕਰ ਕੇ ਦੂਜਿਆਂ ਨੂੰ ਦੇਵੇ:

*– ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥ (ਪੰਨਾ ੭੯੦)*

*– ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥(ਪੰਨਾ ੧੨੪੫)*

ਨਿਰਮਲ ਘਾਲ ਕਰ ਕੇ ਹੱਥੋਂ ਦੇਣ ਵਿਚ ਦਇਆ, ਸੰਤੋਖ ਦਾ ਵਰਤਾਰਾ ਹੈ, ਲੋਭ ਮੋਹ ਦਾ, ਨਿਸ਼ੇਧ ਹੈ। ਵੰਡ ਛਕਣ ਦੀ ਭਾਵਨਾ ਮਨੁੱਖੀ ਜੀਵਨ ਨੂੰ ਪਿਆਰ ਦੇ ਸੂਤ ਵਿਚ ਪਰੋਂਦੀ ਹੈ, ਏਕਤਾ ਦਾ ਸਥਾਈ ਆਧਾਰ ਬਣਦੀ ਹੈ। ਇਹ ਮਨੁੱਖ ਦੇ ਦੁਰਉਪਯੋਗ ਦੀ ਵਿਰੋਧੀ ਹੈ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਅਧਿਆਤਮਿਕ ਆਦਰਸ਼ ਦੀ ਆੜ ਵਿਚ ਬਾਣੀ ਵਿਚ ਇਕ ਬੜੇ ਉੱਚੇ ਤੇ ਸੁੱਚੇ ਸਦਾਚਾਰਕ ਵਿਧਾਨ ਦਾ ਸਿਰਜਨ ਹੋਇਆ ਹੈ ਜੋ ਵਿਅਕਤੀਗਤ ਅਤੇ ਸਮਾਜਿਕ ਜੀਵਨ ਨੂੰ ਕਿਰਿਆਤਮਿਕ ਅਤੇ ਸਿਰਜਨਾਤਮਿਕ ਸੇਧ ਪ੍ਰਦਾਨ ਕਰਨ ਦੇ ਸਮਰੱਥ ਹੈ। ਗੁਰੂ ਸਾਹਿਬਾਨ ਇਸ ਗੱਲ ਦਾ ਦਾਅਵੇ ਨਾਲ ਐਲਾਨ ਕਰਦੇ ਹਨ ਕਿ ਅਜਿਹਾ ਆਚਾਰ ਹੋਰ ਪ੍ਰਕਾਰ ਦੇ ਧਰਮਾਂ-ਕਰਮਾਂ ਆਦਿ ਤੋਂ ਉੱਤਮ ਹੈ:

*ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ ॥ (ਪੰਨਾ ੪੦੫)*

ਇਹ ਸਮਾਜਿਕ ਜੀਵਨ-ਜਾਚ ਦਾ 'ਪਤਿ; ਮਾਪ ਹੋਣ ਕਰਕੇ ਹੀ ਹੈ ਕਿ ਸਿੱਖ ਇਤਿਹਾਸ ਦਾ ਰੰਗ-ਰੂਪ ਵੱਖਰਾ ਹੀ ਹੈ। ਇਨ੍ਹਾਂ ਨੂੰ ਪਤਿ ਦਾ ਜੀਵਨ ਜੀਉਣ ਲਈ ਬਹੁਤ ਸਾਰਾ ਸਮਾਂ ਕਈ ਪ੍ਰਕਾਰ ਦੇ ਮੋਰਚੇ ਲਾਉਣੇ ਪਏ ਹਨ। ਜਿੱਥੇ ਕਿਤੇ ਵੀ ਇਨ੍ਹਾਂ 'ਤੇ ਭੀੜ ਪਈ, ਸੰਕਟ ਕਾਲ ਆਇਆ, ਇਨ੍ਹਾਂ ਨੇ ਬੇਪਤੀ ਅਤੇ ਪਤਿ ਵਿੱਚੋਂ ਪਤਿ ਨੂੰ ਚੁਣਿਆ, ਭਾਵੇਂ ਇਸ ਬਦਲੇ ਉਨ੍ਹਾਂ ਨੂੰ ਕਿਤਨਾ ਭੀ ਭਾਰੀ ਮੁੱਲ ਚੁਕਾਉਣਾ ਪਿਆ। ਇਸ ਜੀਵਨ-ਜਾਚ ਦੀ ਰਖਿਆ ਲਈ ਇਨ੍ਹਾਂ ਨੇ ਆਪਣੇ ਗੁਰੂ ਸਾਹਿਬਾਨ ਸ਼ਹੀਦ ਕਰਵਾਏ, ਗੁਰੂ ਪਾਤਸ਼ਾਹ ਜੀ ਦੇ ਮਾਸੂਮ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਵਾਇਆ, ਘਰ-ਬਾਰ ਤੋਂ ਉਜੜਨਾ ਪ੍ਰਵਾਨ ਕੀਤਾ, ਭੁੱਖਿਆਂ ਰਹਿਣਾ ਸਵੀਕਾਰ ਕੀਤਾ ਅਤੇ ਲੋੜ ਪੈਣ 'ਤੇ ਅਨਗਿਣਤ ਜਾਨਾਂ ਕੁਰਬਾਨ ਕੀਤੀਆਂ, ਪਰ ਕਦੇ ਇਸ ਤੋਂ ਡਿੱਗੇ-ਡੋਲੇ ਨਹੀਂ ਅਤੇ ਇਸ ਪਤਿ ਦੇ ਜੀਵਨ ਦੀ ਪ੍ਰਾਪਤੀ ਨੂੰ ਇਨ੍ਹਾਂ ਕੇਵਲ ਆਪਣੀ ਕੌਮ ਨੂੰ ਹੀ ਆਦਰਸ਼ ਨਹੀਂ ਰੱਖਿਆ ਬਲਕਿ ਜਿੱਥੇ ਕਿਤੇ ਵੀ ਅਜਿਹੇ ਜੀਵਨ ਲਈ ਹੋਰ ਲੋਕਾਂ ਨੇ ਲੋਚਾ ਪ੍ਰਗਟ ਕੀਤੀ, ਉਥੇ ਮੋਢੇ ਨਾਲ ਮੋਢਾ ਜੋੜ ਕੇ ਆਪਣੀ ਨਿਰਮਲ ਘਾਲ 'ਚੋਂ ਉਨ੍ਹਾਂ ਨੂੰ ਵੀ ਹੱਥੋਂ ਬਹੁਤ ਕੁਝ ਦਿੱਤਾ। ■

# ਗੁਰਬਾਣੀ ਅਨੁਸਾਰ ਸਿੱਖੀ ਜੀਵਨ

*-ਬੀਬਾ ਮਨਪ੍ਰੀਤ ਕੌਰ**

ਸਿੱਖ ਨੂੰ ਜਿੱਥੇ ਵਿਸ਼ੇਸ਼ ਗੁਣਾਂ ਨਾਲ ਸੰਵਾਰਿਆ ਤੇ ਸ਼ਿੰਗਾਰਿਆ ਹੋਇਆ ਹੈ, ਉਥੇ ਉਸ ਕਰਤਾ-ਪੁਰਖ ਨੇ ਇਸ ਦੇ ਨਾਲ ਇਕ ਹੁਕਮੀ ਫ਼ਰਜ਼ ਵੀ ਦੇ ਦਿੱਤਾ ਹੈ, ਜਿਸ ਦੀ ਸੁਚੇਤ ਪਾਲਣਾ ਦੁਆਰਾ ਮਨੁੱਖ ਪਰਮ-ਅਨੰਦ ਵਾਲੀ ਸਦੀਵੀ ਅਤੇ ਅਟੱਲ ਪਦਵੀ ਨੂੰ ਪ੍ਰਾਪਤ ਕਰ ਸਕਦਾ ਹੈ। ਅਜਿਹੀ ਪਦਵੀ ਨੂੰ ਪ੍ਰਾਪਤ ਕਰਕੇ ਹੀ ਇਕ ਸਿੱਖ ਉਸ ਪਰਮ-ਸੱਚ, ਹਰਿ ਪ੍ਰਭੂ ਨੂੰ ਪਾ ਸਕਦਾ ਹੈ। ਇਸ ਨਾਲ ਪਿਆਰ ਪਾਉਣ ਲਈ ਇਸ ਨੂੰ ਗੁਰੂ ਰੂਪ ਵਿਚ ਪ੍ਰਵਾਨ ਕਰ ਕੇ ਇਸ ਦੀ ਸਿੱਖਿਆ ਉੱਤੇ, ਪੂਰੀ ਲਗਨ ਨਾਲ ਤਨੋਂ ਅਤੇ ਮਨੋਂ ਇਸ ਦੀ ਪ੍ਰੀਤ ਨੂੰ ਸਮਰਪਿਤ ਹੋ ਕੇ ਚੱਲਦੇ ਰਹਿਣਾ ਗੁਰਸਿੱਖ ਦੀ ਪਛਾਣ ਹੈ। ਭਾਵੇਂ ਹਰ ਕੋਈ ਪਰਮ-ਸੱਚ ਦੀ ਖੋਜ ਅਤੇ ਉਸ ਦੀ ਅਭਿਲਾਸ਼ਾ ਦਾ ਦਾਅਵਾ ਕਰਦਾ ਹੈ, ਪਰ ਗੁਰਸਿੱਖ ਦੀ ਤਾਂ ਜ਼ਿੰਦਗੀ ਹੀ ਉਸ ਦੀ ਪ੍ਰੀਤ ਵਿਚ, ਉਸ ਨਾਲ ਇਕਲਿਵ ਅਤੇ ਇਕਤਾਰ ਹੋਣਾ ਹੈ। ਇਹ ਹੀ ਇਕ ਗੁਰਸਿੱਖ ਦੀ ਜ਼ਿੰਦਗੀ ਦਾ ਅਸਲੀ ਨਿਸ਼ਾਨਾ ਅਤੇ ਉਦੇਸ਼ ਹੈ। ਗੁਰਬਾਣੀ ਜਿਸ ਵਿਚ ਗੁਰੂ ਸਾਹਿਬਾਨ ਨੇ ਸਿੱਖ ਦੇ ਜੀਵਨ ਦੀਆਂ ਕਈ ਗਤੀਵਿਧੀਆਂ ਅਤੇ ਗੁਣਾਂ ਦਾ ਵਰਣਨ ਕੀਤਾ ਹੈ ਜਿਸ ਅਨੁਸਾਰ ਅਸੀਂ ਇਹ ਕਹਿ ਸਕਦੇ ਹਾਂ ਕਿ ਸਿੱਖੀ ਜੀਵਨ ਜਾਂ ਗੁਰੂ ਦੇ ਸਿੱਖ ਦਾ ਜੀਵਨ ਕਿਹੋ ਜਿਹਾ ਹੁੰਦਾ ਹੈ ਜਾਂ ਹੋਣਾ ਚਾਹੀਦਾ ਹੈ?

ਗੁਰਬਾਣੀ ਅਨੁਸਾਰ ਸਿੱਖੀ ਜੀਵਨ ਦੇ ਅਤੇ ਸਿੱਖ ਵਿਅਕਤੀ ਦੇ ਜੀਵਨ-ਜਾਚ ਦੇ ਕਈ ਪਹਿਲੂ ਦੱਸੇ ਹਨ। ਸਭ ਤੋਂ ਪਹਿਲਾ ਤਾਂ ਇਕ ਸਿੱਖ ਗੁਰਬਾਣੀ ਅਨੁਸਾਰ ਆਪਣੀ ਸੁਰਤਿ, ਮਤਿ, ਮਨ, ਬੁੱਧੀ ਤੇ ਸਰੀਰ ਦੇ ਨਾਲ-ਨਾਲ ਆਪਣੇ ਜੀਵਨ ਦੀਆਂ ਸਾਰੀਆਂ ਕਾਰਜ ਰੁਚੀਆਂ ਪ੍ਰਭੂ ਦੀ ਪ੍ਰੀਤ ਵੱਲ ਐਸੀਆਂ ਰੁਚਿਤ ਕਰਦਾ ਹੈ ਕਿ ਅਜਿਹਾ ਮਨੁੱਖ ਜ਼ਿੰਦਗੀ ਦੇ ਹਰ ਪਹਿਲੂ ਵਿਚ ਇਸ ਗੁਰੂ-ਪ੍ਰੀਤਮ ਨੂੰ ਹੀ ਸਾਹਮਣੇ ਦੇਖਦਾ ਹੈ ਅਤੇ ਇਸ ਵਿਚ ਹੀ ਆਪਣੇ ਜੀਵਨ ਦੀ ਸਭ ਤੋਂ ਵੱਡੀ ਖੁਸ਼ੀ ਮਹਿਸੂਸ ਕਰਦਾ ਹੈ। ਐਸੇ ਗੁਰਸਿੱਖ ਲਈ ਗੁਰਬਾਣੀ ਵਿਚ ਲਿਖਿਆ ਹੈ ਕਿ ਅਜਿਹਾ ਸਿੱਖ ਗੁਰੂ ਨੂੰ ਦੇਖ ਕੇ ਨਿਹਾਲ ਹੋ ਜਾਂਦਾ ਹੈ। ਗੁਰਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ:

*ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ॥*
*ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ॥* *(ਪੰਨਾ ੭੫੮)*

ਗੁਰਬਾਣੀ ਪੜ੍ਹਦੇ ਹੋਏ ਅਸੀਂ ਇਹ ਦੇਖਦੇ ਹਾਂ ਕਿ ਸਾਰੇ ਗੁਰੂ ਸਾਹਿਬਾਨ ਨੇ ਸਿੱਖ ਨੂੰ ਸਾਦਾ ਜੀਵਨ ਅਤੇ ਪਰਮਾਤਮਾ ਨਾਲ ਪਿਆਰ ਕਰਨ ਦੀ ਪ੍ਰੇਰਨਾ ਕੀਤੀ।

** ਵਿਦਿਆਰਥੀ ਐਮ.ਫਿਲ.,ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੦੧.*

ਜਿਵੇਂ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰੇਮਮੁਗਧ ਭਗਤੀ ਅਤੇ ਮਨੁੱਖ ਜਾਤੀ ਦੀ ਸੇਵਾ ਦਾ ਪ੍ਰਚਾਰ ਕੀਤਾ। ਆਪ ਪਿਆਰ ਅਤੇ ਨਿਮਰਤਾ ਦੇ ਪੁੰਜ ਸਨ। ਉਨ੍ਹਾਂ ਨੇ ਗੁਰੂ ਦੇ ਸਿੱਖ ਦੇ ਜੀਵਨ ਜੀਉਣ ਦੇ ਇਹ ਨਿਯਮ ਦੱਸੇ :

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*(ਪੰਨਾ ੩੦੫)*

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਤੋਂ ਇਲਾਵਾ ਭਾਈ ਗੁਰਦਾਸ ਜੀ ਵੀ ਸਿੱਖਾਂ ਦੇ ਵਿਵਹਾਰ ਬਾਰੇ ਲਿਖਦੇ ਹਨ:

*ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ।*
*ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ। (ਵਾਰ ੨੮:੧੫)*

**ਨਾਮ ਸਿਮਰਨ :** ਨਾਮ ਸਿਮਰਨ ਇਕ ਅਜਿਹੀ ਉੱਤਮ ਕਿਰਸਾਨੀ ਹੈ, ਜਿਸ ਦੁਆਰਾ ਮਨ ਦੇ ਫ਼ਜ਼ੂਲ ਉੱਗੇ ਬੂਟਿਆਂ (ਵਿਕਾਰ ਆਦਿ) ਨੂੰ ਜੜ੍ਹੋਂ ਉਖੇੜਿਆ ਜਾ ਸਕਦਾ ਹੈ। ਉਂਝ ਵੀ ਗੁਰਬਾਣੀ ਵਿਚ ਜੀਵਨ-ਨਿਰਬਾਹ ਲਈ ਕਿਰਤ-ਕਮਾਈ ਦਾ ਸੱਚਾ-ਸੁੱਚਾ ਅਤੇ ਉੱਤਮ ਵਸੀਲਾ 'ਕਿਰਸਾਨੀ' ਅਤੇ ਹੱਥੀਂ ਕਿਰਤ ਹੀ ਮੰਨਿਆ ਗਿਆ ਹੈ। ਪਰ ਇਹ ਖਾਣਾ-ਪੀਣਾ ਤਾਂ ਸੰਸਾਰਿਕ ਲੋੜਾਂ ਹੀ ਪੂਰੀਆਂ ਕਰਦਾ ਹੈ ਅਤੇ ਇਥੇ ਹੀ ਰਹਿ ਜਾਂਦਾ ਹੈ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦੱਸੀ ਕਿਰਸਾਨੀ, ਉੱਪਰ ਦੱਸੀ ਨਾਮ-ਸਿਮਰਨ ਦੀ ਜੁਗਤੀ ਦੁਆਰਾ ਸੁਚੱਜਾ ਹਾਲੀ (ਗੁਰਮੁਖ) ਬਣਾ ਕੇ ਨਾਮ ਬੀਜ ਵਾਲੀ ਕਿਰਸਾਨੀ ਨੂੰ ਅਪਣਾ ਕੇ, ਉੱਤਮ ਫਸਲ ਪ੍ਰਾਪਤ ਹੁੰਦੀ ਹੈ, ਜੋ ਲੋਕ ਅਤੇ ਪਰਲੋਕ ਨੂੰ ਸਫ਼ਲ ਅਤੇ ਸੁਖੀ ਬਣਾ ਦਿੰਦੀ ਹੈ। ਗੁਰੂ ਜੀ ਫ਼ਰਮਾਉਂਦੇ ਹਨ:

*ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ॥ (ਪੰਨਾ ੧੦੧੯)*

**ਨਿਤਨੇਮ :** ਸਿੱਖ ਆਪਣੇ ਜੀਵਨ ਵਿਚ ਰੋਜ਼ਾਨਾ ਅੰਮ੍ਰਿਤ ਵੇਲੇ ਉੱਠ ਕੇ ਨਿੱਤਨੇਮ ਦੀਆਂ ਬਾਣੀਆਂ ਦਾ ਪਾਠ ਇੱਕਚਿਤ ਹੋ ਕੇ ਕਰਦਾ ਹੈ। ਨਿੱਤਨੇਮ ਇਕ ਅਜਿਹਾ ਵਾਹਨ ਹੈ, ਜੋ ਸਿੱਖ ਨੂੰ ਕਰਮਕਾਂਡੀ ਸਿਲਸਿਲੇ ਵਿਚ ਡਿੱਗਣ ਤੋਂ ਬਚਾਉਂਦਾ ਹੈ ਅਤੇ ਦੂਸਰਾ, ਇਹ ਮਨ ਉੱਤੇ ਰੋਜ਼ਾਨਾ ਚੜ੍ਹਦੀ ਹਉਮੈ ਦੀ ਮੈਲ ਧੋ ਕੇ ਸ਼ਬਦ ਨਾਲ ਜੋੜਦਾ ਹੈ। ਇਸ ਗੱਲ ਦੀ ਪੁਸ਼ਟੀ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ *ਅਨੰਦ ਸਾਹਿਬ* ਵਿਚ ਕੀਤੀ ਹੈ:

*ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥ (ਪੰਨਾ ੯੧੯)*

**ਗੁਰਬਾਣੀ :** ਗੁਰਸਿੱਖ ਆਪਣੇ ਜੀਵਨ ਵਿਚ ਗੁਰਬਾਣੀ ਨੂੰ ਹੀ ਸਭ ਤੋਂ ਉੱਤਮ ਪਦਵੀ ਦਿੰਦਾ ਹੈ। ਗੁਰਸਿੱਖ ਗੁਰੂ ਦੇ, ਗੁਰਬਾਣੀ ਦੁਆਰਾ ਦੱਸੇ ਮਾਰਗ ਉੱਤੇ ਚੱਲਦਿਆਂ, ਉਸ ਪਰਮ-ਸੱਚ ਨਾਲ ਪਿਆਰ ਸੰਜੋਗ ਦੀ ਤਾਂਘ ਵਿਚ ਐਸਾ ਸਮਰਪਿਤ

ਜੀਵਨ ਜਿਊਂਦਾ ਹੈ, ਜਿਸ ਵਿਚ ਉਹ ਆਪਣੇ ਨਿੱਜਤਵ ਅਤੇ ਆਪਣੀ ਹਸਤੀ ਨੂੰ ਧਰਮ-ਸੱਚ ਦੀ ਚਾਲ ਅਤੇ ਉਸ ਦੇ ਹੁਕਮ ਵਿਚ ਮੁਕੰਮਲ ਰੂਪ ਵਿਚ ਜਜ਼ਬ ਕਰ ਲੈਂਦਾ ਹੈ। ਆਪਣੀ ਹੋਂਦ ਭਾਵ ਆਪਣੀ ਪਛਾਣ ਵੀ ਉਸ ਦੀ ਰਜ਼ਾ ਅਤੇ ਉਸ ਦੀ ਬਾਣੀ ਵਿਚ ਘੋਲ ਦਿੰਦਾ ਹੈ:

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥ (ਪੰਨਾ ੯੬੯)*

ਉਸ ਦਾ ਇਹ ਨਿਸ਼ਾਨਾ ਬਣਿਆ ਰਹਿੰਦਾ ਹੈ। ਇਸ ਤੋਂ ਇਲਾਵਾ ਗੁਰਬਾਣੀ ਪ੍ਰਤੀ ਸਿੱਖ ਦੀ ਪਹੁੰਚ ਇਸ ਪ੍ਰਕਾਰ ਬਣ ਜਾਂਦੀ ਹੈ:

*ਗੁਰਸਿਖ ਮੀਤ ਚਲਹੁ ਗੁਰ ਚਾਲੀ॥*
*ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥ (ਪੰਨਾ ੬੬੭)*

ਇਹ ਪਹੁੰਚ ਅਪਣਾ ਕੇ ਹਰ ਸਿੱਖ ਗੁਰਬਾਣੀ ਨੂੰ ਪੂਰੇ ਸਤਿਕਾਰ ਅਤੇ ਭਰੋਸੇ ਨਾਲ ਮੱਥਾ ਟੇਕਦਾ ਹੈ ਅਤੇ ਇਸ ਵਿਚ ਕਦੀ ਵੀ ਕੁਤਾਹੀ ਨਹੀਂ ਕਰਦਾ। ਮੱਥਾ ਟੇਕਦੇ ਹੋਏ ਸਿੱਖ ਆਪਣਾ ਤਨ, ਮਨ ਗੁਰੂ ਨੂੰ ਸਮਰਪਿਤ ਕਰਦਾ ਹੈ। ਅਜਿਹਾ ਗੁਰਸਿੱਖ ਗੁਰਬਾਣੀ ਵਿਚ ਹੀ ਗੁਰੂ ਦੇ ਦਰਸ਼ਨ ਕਰਦਾ ਹੈ ਅਤੇ ਗੁਰੂ ਤੋਂ ਬਿਨਾਂ ਉਸ ਨੂੰ ਆਪਣਾ ਜੀਵਨ ਅੰਧੇਰੇ ਨਾਲ ਭਰਿਆ ਲੱਗਦਾ ਹੈ ਅਤੇ ਇਸ ਪਦਵੀ 'ਤੇ ਪਹੁੰਚ ਕੇ ਮਨੁੱਖ ਨੂੰ ਇਹ ਸਮਝ ਆ ਜਾਂਦੀ ਹੈ ਕਿ ਗੁਰੂ ਤੋਂ ਬਿਨਾਂ ਅਤੇ ਗੁਰਬਾਣੀ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ। ਅਜਿਹੇ ਗੁਰਸਿੱਖ ਦੀ ਇਹ ਧਾਰਨਾ ਹੁੰਦੀ ਹੈ :

*- ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥*
*ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥ (ਪੰਨਾ ੧੩੯੯)*
*- ਗੁਰੂ ਗੁਰੂ ਗੁਰੁ ਕਰਿ ਮਨ ਮੋਰ॥ ਗੁਰੂ ਬਿਨਾ ਮੈ ਨਾਹੀ ਹੋਰ॥ (ਪੰਨਾ ੮੬੪)*

**ਇਕ-ਈਸ਼ਵਰਵਾਦ :** ਰੱਬ ਦੀ ਪ੍ਰਕਿਰਤੀ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਦਾ ਬੁਨਿਆਦੀ ਧੁਰਾ ਹੈ ਜਿਸ ਨੂੰ ਗੁਰੂ ਜੀ ਨੇ '੧ਓੁ' ਵਿਚ ਪੂਰਨ ਕੀਤਾ ਹੈ। ਰੱਬ ਦਾ ਇਹ ਵਿਵਰਣ ਹੀ ਸਿੱਖ ਧਰਮ ਦੀ ਨੀਂਹ ਹੈ। ਹਰ ਗੁਰਸਿੱਖ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਦਿੱਤੇ ਇਸ ਸਿਧਾਂਤ ਨੂੰ ਜੀਵਨ ਵਿਚ ਧਾਰਦਾ ਹੋਇਆ ਸਿਰਫ਼ ਉਸ ਇਕ ਪਰਮਾਤਮਾ 'ਤੇ ਵਿਸ਼ਵਾਸ ਰੱਖਦਾ ਹੈ ਅਤੇ '*ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*' ਦੀ ਵਿਚਾਰਧਾਰਾ ਨੂੰ ਆਪਣੇ ਜੀਵਨ ਦਾ ਮੂਲ ਸੱਚ ਮੰਨ ਲੈਂਦਾ ਹੈ ਅਤੇ ਉਸ ਦੇ ਹੁਕਮ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੈ:

*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥ ਵੇਖੈ ਵਿਗਸੈ ਕਰਿ ਵੀਚਾਰੁ॥ (ਪੰਨਾ ੮)*

ਅੰਤ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਇਹ ਸਾਰੇ ਤੱਤ, ਇਕ ਗੁਰਸਿੱਖ ਦੇ ਜੀਵਨ ਅਤੇ ਸਿੱਖ ਸੱਭਿਆਚਾਰ ਦੇ ਮੂਲ ਤੱਤ ਹਨ ਅਤੇ ਹਰ ਸੱਚਾ ਗੁਰਸਿੱਖ ਗੁਰੂ ਦੇ ਦੱਸੇ ਇਨ੍ਹਾਂ ਰਾਹਾਂ ਉੱਤੇ ਚੱਲ ਕੇ ਹੀ ਆਪਣਾ ਜੀਵਨ ਬਤੀਤ ਕਰਦਾ ਹੈ।

■

# ਸਿੱਖ ਸੱਭਿਆਚਾਰ
# ਜੀਵਨ-ਮਨੋਰਥ ਦੀ ਪ੍ਰਾਪਤੀ ਦਾ ਸਾਧਨਾ-ਮਾਰਗ

*-ਸ. ਗੁਰਮੇਲ ਸਿੰਘ**

ਮਾਨਵ ਪ੍ਰਕਿਰਤੀ ਦਾ ਮਨੁੱਖ ਨਾਲ ਜੁੜਿਆ ਵੱਡਾ ਸਵਾਲ ਮਨੁੱਖੀ ਜੀਵਨ ਦੇ ਮਨੋਰਥ ਦਾ ਹੈ। ਆਖਰ ਮਨੁੱਖ ਇਸ ਸੰਸਾਰ ਵਿਚ ਕਰਨ ਕੀ ਆਇਆ ਹੈ? ਇਸ ਦਾ ਅੰਤਮ ਜਾਂ ਪਰਮ ਮਨੋਰਥ ਕੀ ਹੈ? ਮਾਨਵ ਦੇ ਇਸ ਆਦਿ ਇਤਿਹਾਸ ਤੋਂ ਵਰਤਮਾਨ ਸਮੇਂ ਤਕ ਮਨੁੱਖ ਦੇ ਜੀਵਨ ਨੂੰ ਦਿੱਤੇ ਆਦਰਸ਼ ਬਦਲਦੇ ਰਹੇ ਹਨ। ਦਰਸ਼ਨ ਵਿਚ ਇਸ ਸਵਾਲ ਨੂੰ ਮਨੁੱਖੀ ਸੰਪੂਰਨਤਾ ਦੀ ਸਮੱਸਿਆ ਨਾਲ ਜੋੜਿਆ ਗਿਆ ਹੈ। ਸਿੱਖ ਧਰਮ ਚਿੰਤਨ ਨੇ ਇਸ ਵਿਸ਼ੇ ਦਾ ਦੀਰਘ ਵਿਵੇਚਨ ਕੀਤਾ ਹੈ। ਸੰਸਾਰ ਦੀਆਂ ਹੋਰ ਵਿਭਿੰਨ ਧਾਰਮਿਕ, ਦਾਰਸ਼ਨਿਕ ਪ੍ਰਣਾਲੀਆਂ ਨੇ ਵੀ ਆਪਣੇ-ਆਪਣੇ ਦ੍ਰਿਸ਼ਟੀਕੋਣ ਤੋਂ ਮਨੁੱਖੀ ਜੀਵਨ ਦੇ ਆਦਰਸ਼ ਨਿਸ਼ਚਿਤ ਕੀਤੇ ਹਨ। ਅਸਲ ਵਿਚ ਇਸ ਸਵਾਲ ਦਾ ਜਵਾਬ ਦੱਸਣਾ ਸੌਖਾ ਨਹੀਂ, ਇਹ ਓਨਾ ਹੀ ਕਠਿਨ ਹੈ, ਜਿੰਨਾ ਇਹ ਦੱਸਣਾ ਕਿ ਜੀਵਨ ਕੀ ਹੈ? ਪਰ ਫਿਰ ਵੀ ਹਰ ਪ੍ਰਣਾਲੀ ਨੇ ਆਪੋ-ਆਪਣੇ ਤੌਰ ਉੱਤੇ ਕੋਸ਼ਿਸ਼ ਕੀਤੀ ਹੈ। ਇਥੇ ਅਸੀਂ ਸਿੱਖ-ਸੱਭਿਆਚਾਰ ਨੂੰ ਮਨੁੱਖੀ ਜੀਵਨ ਦੇ ਆਦਰਸ਼ (ਪ੍ਰਭੂ ਪ੍ਰਾਪਤੀ) ਦੇ ਸਾਧਨਾ-ਮਾਰਗ ਵਜੋਂ ਜਾਣਨ ਦੀ ਕੋਸ਼ਿਸ਼ ਕਰ ਰਹੇ ਹਾਂ।

ਗੁਰਮਤਿ ਨੇ ਆਪਣੇ ਸਿਧਾਂਤਕ ਤੇ ਇਤਿਹਾਸਕ ਪਹਿਲੂਆਂ ਵਿਚ ਇਕ ਚੰਗੇ ਉਸਾਰੂ ਸੱਭਿਆਚਾਰ ਸਿਰਜਣ ਦੇ ਆਧਾਰ ਪ੍ਰਦਾਨ ਕੀਤੇ ਹਨ ਅਤੇ ਚੰਗਾ ਸੱਭਿਆਚਾਰ ਸਿਰਜਿਆ ਵੀ ਹੈ। ਗੁਰਬਾਣੀ ਦੀ ਤੱਤ-ਵਸਤੂ ਪਰਮਸਤਿ, ਜੀਵ, ਜਗਤ ਨਾਲ ਸੰਬੰਧਿਤ ਹੈ, ਜਿਸ ਦਾ ਕੇਂਦਰ ਅਜਿਹਾ ਪਤਨਮੁਖੀ ਮਨੁੱਖ ਹੈ, ਜਿਹੜਾ ਆਪਣੀ ਅਗਿਆਨਤਾ ਸਦਕਾ ਸਦੀਆਂ ਤੋਂ ਰੂੜ੍ਹੀਆਂ ਪਿਟਦਾ, ਗਲੇ-ਸੜੇ ਸੰਸਕਾਰਾਂ ਵਿਚ ਪਰੁੱਚਾ, ਭੁੱਲ-ਭੁਲੇਖਿਆਂ ਵਿਚ ਗਵਾਚਾ, ਨਰਕ-ਸੁਰਗ ਦੇ ਝਾਂਸਿਆਂ ਵਿਚ ਫਸਿਆ ਆਪਣੇ ਅਸਲ ਮਨੋਰਥ ਤੋਂ ਥਿੜਕਿਆ ਹੋਇਆ ਹੈ। ਇਹ ਵਿਚਾਰ ਬਹੁਤੇ ਠੀਕ ਨਹੀਂ, ਜਿਹੜੇ ਇਹ ਕਹਿੰਦੇ ਹਨ ਕਿ ਗੁਰਬਾਣੀ ਦਾ ਸਮਕਾਲੀਨ ਸਮਾਜ ਜ਼ਿਆਦਾ ਰੂੜ੍ਹੀਗਤ ਸੀ, ਪਰ ਹੁਣ 'ਵਿਗਿਆਨਕ ਰੌਸ਼ਨੀ' ਨਾਲ ਬੰਧਨ ਟੁੱਟ ਰਹੇ ਹਨ। ਅਜਿਹੇ ਵਿਚਾਰ ਸਾਧਾਰਨ ਤੌਰ ਉੱਤੇ ਦੇਖਿਆਂ ਤਾਂ ਠੀਕ ਜਾਪਣਗੇ, ਪਰ 'ਸਮਾਜਿਕ ਸਤਰ' ਉੱਤੇ ਜੀਅ ਰਹੇ ਮਨੁੱਖੀ ਜੀਵਨ-ਮਾਡਲ ਦੇ ਤਰਕ ਉੱਤੇ ਇਹ ਪੂਰੇ ਨਹੀਂ ਉਤਰਦੇ।

** ਮਾਰਫ਼ਤ ਅਕੈਡਮੀ ਆਫ਼ ਸਿੱਖ ਰਿਲੀਜ਼ਨ, # ੧, ਢਿੱਲੋਂ ਮਾਰਗ, ਪਟਿਆਲਾ-੦੧*

ਇਨ੍ਹਾਂ ਵਿਚ ਵੱਡਾ ਭੁਲੇਖਾ 'ਵਿਗਿਆਨਕ ਰੌਸ਼ਨੀ' ਦਾ ਹੈ।

ਰੂੜ੍ਹੀਆਂ ਨੇ ਸਿਰਫ਼ 'ਰੂਪ' ਬਦਲੇ ਹਨ, 'ਸੁਭਾਅ' ਨਹੀਂ, ਅਕਾਂਖਿਆਵਾਂ ਪਹਿਲਾਂ ਨਾਲੋਂ ਵੀ ਕਿਤੇ ਵੱਧ ਹਨ। ਪਦਾਰਥਕ ਚਮਕ-ਦਮਕ ਤੇ ਮਾਇਆ ਦੇ ਪਾਸਾਰ ਨੇ ਮਨੁੱਖ ਨੂੰ ਕੇਵਲ ਉਸ ਦੇ ਜੀਵਨ ਦੇ ਮੂਲ ਮਨੋਰਥ ਤੋਂ ਹੀ ਨਹੀਂ ਖਿੜਕਾਇਆ, ਸਗੋਂ ਸੰਸਾਰਿਕ ਰਿਸ਼ਤੇ (ਭੈਣ-ਭਰਾ, ਮਾਂ-ਬਾਪ, ਬਜ਼ੁਰਗ-ਨੌਜਵਾਨ, ਅਧਿਆਪਕ-ਵਿਦਿਆਰਥੀ, ਪਤੀ-ਪਤਨੀ ਆਦਿ) ਵੀ ਤਿੜਕ-ਤਿੜਕ ਕਰ ਕੇ ਟੁੱਟ ਰਹੇ ਹਨ। ਇਸ ਵਿਕਾਊ (ਜਿੱਥੇ ਇੱਜ਼ਤ/ਇਨਸਾਨੀਅਤ ਵੀ ਵਿਕਦੀ ਹੈ) ਤੇ ਪਲਾਸਟਿਕ ਸੱਭਿਆਚਾਰ (ਮੈਗਾ ਕਲਚਰ) ਦੇ ਤੇਜ਼ ਝਮੇਲਿਆਂ ਵਿਚ ਮਨੁੱਖ ਆਪਣੇ ਜੀਵਨ-ਮਨੋਰਥ ਦੇ ਚਿੰਤਨ ਲਈ ਫੁਰਸਤ ਦੇ ਪਲ ਕੱਢ ਸਕੇ, ਅਸੰਭਵ ਜਿਹਾ ਕਾਰਜ ਜਾਪਦਾ ਹੈ। ਇਸ ਕਰਕੇ ਗੁਰਮਤਿ ਨੇ ਮਹਿਲ-ਮਾੜੀਆਂ, ਸੰਚਾਰ-ਸ਼ੋਰ ਤੇ ਹੋਰ ਮਾਇਆਵਾਦੀ ਚਕਾਚੌਂਧ ਦੇ ਉਪਭੋਗੀ ਸੱਭਿਆਚਾਰ ਦੀ ਥਾਂ ਇਕ ਨਿਰਮਲ, ਸਹਿਜਮਈ ਸੱਭਿਆਚਾਰ ਉਸਾਰਿਆ ਹੈ, ਜਿਹੜਾ ਮਾਨਵ ਦੇ ਜੀਵਨ ਮਨੋਰਥ ਦੀ ਪ੍ਰਾਪਤੀ ਦਾ ਅਹਿਮ ਸਾਧਨ ਹੈ। ਗੁਰਬਾਣੀ ਦੇ ਸੰਦਰਭ ਵਿਚ ਇਸ 'ਸੱਭਿਆਚਾਰਕ ਸਾਧਨ' ਨੂੰ ਤਿੰਨ ਪੱਧਰਾਂ ਉੱਤੇ ਵਿਚਾਰਿਆ ਜਾਂਦਾ ਹੈ:

(ੳ) ਨਿਯਮ (ਸੰਸਕਾਰ ਆਦਿ)
(ਅ) ਸੁਵਿਧਾਵਾਂ (ਪਦਾਰਥਕ ਉੱਨਤੀ)
(ੲ) ਵਿਚਾਰਧਾਰਾਵਾਂ (ਵਿਸ਼ਵਾਸ ਆਦਿ)

**(ੳ) ਨਿਯਮ (ਸੰਸਕਾਰ ਆਦਿ) :** ਸੱਭਿਆਚਾਰ ਵਿਚ ਕਿਸੇ ਵਿਸ਼ੇਸ਼ ਮਨੁੱਖੀ-ਸਮਾਜ ਦੇ ਜੀਵਨ ਦੇ ਹਰ ਪ੍ਰਕਾਰੀ ਪਹਿਲੂਆਂ ਦੀਆਂ ਸਭ ਕਿਰਿਆਵਾਂ ਤੇ ਉਨ੍ਹਾਂ ਨੂੰ ਕਰਨ ਦੀਆਂ ਵਿਧੀਆਂ ਸ਼ਾਮਲ ਹਨ, ਜਿਹੜੀਆਂ ਉਨ੍ਹਾਂ ਨੂੰ ਕਿਸੇ ਦੂਸਰੇ ਹੋਰ ਸੱਭਿਆਚਾਰ ਨਾਲੋਂ ਵਖਰਿਆਉਂਦੀਆਂ ਹਨ। ਜਿਸ ਸੱਭਿਆਚਾਰ ਦਾ ਵਾਤਾਵਰਨ ਗਲਿਆ-ਸੜਿਆ, ਕਰਮਕਾਂਡੀ, ਲਚਰ, ਭੜਕੀਲਾ, ਨਸ਼ਈ ਤੇ ਆਚਰਨਹੀਣ ਹੋਵੇ, ਉਥੇ ਇਕ ਆਦਰਸ਼ ਮਾਨਵ ਦੀ ਉਸਾਰੀ ਹੋ ਜਾਣ ਦੀ ਕਿਵੇਂ ਆਸ ਰੱਖੀ ਜਾ ਸਕਦੀ ਹੈ? ਜਿਸ ਸਮਾਜ ਦੇ ਸੱਭਿਆਚਾਰਕ ਢਾਂਚੇ ਨੇ ਆਪਣੀ ਬਹੁ-ਦਿਸ਼ਾਵੀ ਪ੍ਰਕਿਰਿਆ ਹੇਠ ਸਤੀ ਪ੍ਰਥਾ, ਹਾਰ-ਸ਼ਿੰਗਾਰ, ਭੇਖ, ਵਰਨ, ਪੂਜਾ-ਅਰਚਾ ਦੀਆਂ ਜਟਿਲ ਤੋਂ ਜਟਿਲ ਵਿਧੀਆਂ, ਦਾਨ-ਪੁੰਨ, ਕਲਮਾ-ਨਿਮਾਜ਼, ਸੁੰਨਤ, ਤੀਰਥ-ਯਾਤਰਾ, ਸੂਤਕ-ਪਾਤਕ, ਸੁੱਚ-ਭਿੱਟ, ਦਾਜ, ਦਿਖਾਵਾ, ਫੋਕੀਆਂ ਰੀਤਾਂ ਅਤੇ ਹੋਰ ਬੇਅੰਤ ਵਿਧਾਨ ਬਣਾ ਕੇ ਮਨੁੱਖ ਨੂੰ ਬੇਲੋੜੇ ਚੱਕਰਵਿਊ ਵਿਚ ਉਲਝਾਇਆ ਹੋਵੇ ਕਿ ਉਸ ਨੂੰ ਆਪਣੀ 'ਔਕਾਤ' ਤਕ ਦੀ ਪਛਾਣ ਨਾ ਰਹੇ, ਉਸ ਤੋਂ ਉੱਚੀ ਸੋਚ, 'ਜੀਵਨ-ਮਨੋਰਥ' ਦੀ ਕਿਵੇਂ ਆਸ ਰੱਖੀ ਜਾ ਸਕਦੀ ਹੈ? ਮਾਨਵਤਾ ਦੀ ਵਰਨ-ਵੰਡ

ਸ਼ੂਦਰ ਨੂੰ 'ਜਾਨਵਰ' ਹੋਣ ਤਕ ਦਾ ਅਹਿਸਾਸ ਵੀ ਨਹੀਂ ਹੋਣ ਦਿੰਦੀ, 'ਮਾਨਵ-ਆਦਰਸ਼' ਦੀ ਮਹਿਜ਼ ਕਲਪਨਾ ਤਾਂ ਦੂਰ ਦੀ ਗੱਲ ਹੈ। ਕਰਮਕਾਂਡੀ ਤੇ ਭੇਖੀ ਪਹਿਰਾਵਿਆਂ ਵਿਚ ਮਨੁੱਖਤਾ ਦਾ ਸ਼ੋਸ਼ਣ ਕਰਨ ਵਾਲੀਆਂ ਵਿਚਾਰਧਾਰਾਵਾਂ ਦੇ ਕਾਰਿੰਦਿਆਂ ਨੂੰ ਇਸੇ ਕਰਕੇ ਹੀ ਗੁਰਬਾਣੀ ਰੱਦ ਕਰਦੀ ਹੈ:

*- ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ॥ (ਪੰਨਾ ੧੦੧੨)*

*- ਬਹੁਤੇ ਭੇਖ ਕਰਹਿ ਭੇਖਧਾਰੀ॥*
*ਭਵਿ ਭਵਿ ਭਰਮਹਿ ਕਾਚੀ ਸਾਰੀ॥ (ਪੰਨਾ ੮੪੨)*

ਅਜਿਹੇ ਭੇਖੀ ਜੀਵਨ ਨੂੰ ਤਿਆਗਣਾ ਬੜਾ ਜ਼ਰੂਰੀ ਹੈ। ਤੀਰਥਾਂ-ਵਰਤਾਂ ਦੇ ਨਿਰਾਰਥਕ ਖਿਆਲ ਸੂਤਕ-ਪਾਤਕ, ਵਹਿਮ-ਭਰਮ ਜਾਂ ਹਾਰ-ਸ਼ਿੰਗਾਰਾਂ ਦੇ ਚਮਕ-ਦਮਕ ਦੇ ਵਿਖਾਵੇ ਦੀਆਂ ਬੇਲੋੜੀਆਂ ਕਿਰਿਆਵਾਂ ਦਾ ਮਨੁੱਖੀ ਜੀਵਨ ਦੇ ਅਸਲ ਮਨੋਰਥ ਨਾਲ ਕੋਈ ਸੰਬੰਧ ਨਹੀਂ, ਬਲਕਿ ਇਹ ਸਾਰੀਆਂ ਕਿਰਿਆਵਾਂ ਤਾਂ ਇਨਸਾਨ ਦੀ ਅਸਲੀ ਸਾਦਗੀ ਹੀ ਮਾਰ ਦਿੰਦੀਆਂ ਹਨ ਅਤੇ ਮਨੁੱਖ ਦੇ ਆਤਮਿਕ ਵਿਕਾਸ ਵਿਚ ਰੁਕਾਵਟਾਂ ਬਣਦੀਆਂ ਹਨ:

*ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ॥*
*ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ॥*
*ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ॥ (ਪੰਨਾ ੧੯)*

ਸਿਰੀਰਾਗੁ ਦੇ ਮੁੱਢਲੇ ਸ਼ਬਦ ਵਿਚ ਜੀਵਨ ਦੇ ਉਨ੍ਹਾਂ ਲੋਭ-ਲਾਲਚਾਂ, ਵਿਖਾਵਿਆਂ ਦਾ ਚਿਤਰਮਈ ਵਰਣਨ ਹੈ, ਜੋ ਆਤਮਿਕ ਉੱਨਤੀ ਦੇ ਰਾਹ ਵਿਚ ਰੁਕਾਵਟ ਸਾਬਤ ਹੁੰਦੇ ਹਨ:

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ (ਪੰਨਾ ੧੪)*

ਗੁਰਮਤਿ ਅਜਿਹਾ 'ਸੱਭਿਆਚਾਰ' ਪ੍ਰਵਾਨ ਨਹੀਂ ਕਰਦੀ, ਜਿੱਥੇ 'ਇਸਤਰੀ ਤਜਿ' ਕੇ ਆਪਣੇ ਆਪ ਨੂੰ ਜਤੀ-ਸਤੀ ਕਹਾਇਆ ਜਾਵੇ ਜਾਂ ਸੰਨਿਆਸ ਧਾਰਿਆ ਜਾਵੇ ਅਤੇ ਨਾ ਹੀ ਉਹ 'ਸਤੀ' ਪ੍ਰਵਾਨ ਹੈ ਜਿਸ ਨੂੰ 'ਭਰਤਾ' ਨਾਲ ਪਹਿਲਾਂ 'ਨਰੜਿਆ' ਹੁੰਦਾ ਹੈ, ਫਿਰ ਉਸ ਦੇ 'ਸੁਰਗਵਾਸ' ਉੱਤੇ ਉਸ ਨੂੰ ਨਾਲ 'ਸਤ ਰੱਖਣ' ਲਈ (ਮਰਨ ਲਈ) ਮਜਬੂਰ ਕੀਤਾ ਜਾਂਦਾ ਹੈ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍॥*
*ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍॥ (ਪੰਨਾ ੭੮੭)*

ਜੂਠ-ਸੁੱਚ ਨੂੰ ਧਰਮ ਬਣਾਉਣ ਵਾਲਿਆਂ ਲਈ ਗੁਰਮਤਿ ਅਸਲੀ ਜੂਠ ਦੱਸਦੀ

ਹੋਈ ਉਪਰੋਕਤ 'ਧਰਮ' ਨੂੰ ਰੱਦ ਕਰਦੀ ਹੈ। ਦੂਸਰੇ ਦਾ ਪਰਛਾਵਾਂ ਪੈਣ ਜਾਂ ਹੱਥ ਲੱਗਣ ਨਾਲ ਹੀ ਜਿਨ੍ਹਾਂ ਨੂੰ ਭਿੱਟ ਚੜ੍ਹੇ, ਅਜਿਹੇ ਦੰਭੀ, ਇਨਸਾਨ ਵਿਚ ਵਾਹਿਗੁਰੂ ਜੋਤਿ ਦੇਖਣ, ਇਹ ਸੰਭਵ ਨਹੀਂ। ਉਪਰੋਕਤ ਹਾਸੋ-ਹੀਣੇ ਸੰਸਕਾਰਾਂ ਨਾਲ ਗ੍ਰਸਤ ਸਮਾਜ 'ਮਨ ਕੀ ਜੂਠੀ' ਨਾਲ 'ਜੂਠ' ਦਾ ਵਰਤਾਰਾ ਵਰਤਾਉਣ ਜੋਗਾ ਹੀ ਰਹਿ ਜਾਂਦਾ ਹੈ:

*- ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥ (ਪੰਨਾ ੬੧)*

*- ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ॥ (ਪੰਨਾ ੧੧੯੫)*

ਚਿੰਤਨਸ਼ੀਲ ਆਦਰਸ਼ ਮਾਨਵ ਪੈਦਾ ਕਰਨ ਲਈ ਜ਼ਰੂਰੀ ਹੁੰਦਾ ਹੈ ਕਿ ਮਾਨਵ-ਮਾਰੂ ਸੰਸਕਾਰ, ਗ਼ਲਤ ਨੀਤੀਆਂ ਖ਼ਤਮ ਕੀਤੀਆਂ ਜਾਣ। ਗੁਰਮਤਿ ਲਹਿਰ ਨੇ ਆਪਣੇ ਸਿਧਾਂਤਕ ਤੇ ਇਤਿਹਾਸਕ ਪਹਿਲੂਆਂ ਵਿਚ ਅਜਿਹੇ ਕੂੜ, ਰੂੜ੍ਹੀਵਾਦੀ ਸੰਸਕਾਰਾਂ ਦੀ ਸਪੱਸ਼ਟ ਜ਼ੋਰਦਾਰ ਵਿਰੋਧਤਾ ਕੀਤੀ ਹੈ।

**(ਅ) ਸੁਵਿਧਾਵਾਂ (ਪਦਾਰਥਕ ਉੱਨਤੀ) :** ਸਮੇਂ ਦੇ ਵਿਕਾਸ ਨਾਲ ਜਿਵੇਂ-ਜਿਵੇਂ ਵਿਗਿਆਨ ਉੱਨਤੀ ਕਰਦਾ ਆ ਰਿਹਾ ਹੈ, ਤਕਨਾਲੋਜੀ ਦੁਆਰਾ ਮਨੁੱਖ ਨੂੰ ਅਨੇਕਾਂ ਸੁਖ-ਸੁਵਿਧਾਵਾਂ ਪ੍ਰਾਪਤ ਹੋ ਰਹੀਆਂ ਹਨ। ਮਨੁੱਖ ਲਈ ਸੁਵਿਧਾਵਾਂ ਹੋਣੀਆਂ ਚੰਗੀ ਗੱਲ ਹੈ, ਪਰ ਇਨ੍ਹਾਂ ਕਰਕੇ ਮਨੁੱਖੀ ਲਾਲਸਾਵਾਂ, ਭੁੱਖ-ਨੰਗ, ਗਰੀਬੀ, ਸ਼ੋਸ਼ਣ, ਮਾਨਸਿਕ ਅਸ਼ਾਂਤੀ, ਕਬਜ਼ੇ ਦੀ ਭਾਵਨਾ, ਜ਼ਰ-ਜ਼ੋਰੂ ਪਿੱਛੇ ਲੜਾਈਆਂ, ਬਰਬਾਦੀ, ਨਸ਼ਿਆਂ ਦਾ ਸੇਵਨ ਅਤੇ ਅਜਿਹਾ ਹੋਰ ਪਦਾਰਥਕ ਮਾਰੂਥਲ, ਜੀਵਨ-ਘਾਟੀ ਦੀ ਸੁਹਾਵਣੀ ਵਾਦੀ ਵਿਚਲੇ ਰਾਹ ਦੀ ਰੁਕਾਵਟ ਬਣ ਗਿਆ ਹੈ। ਜਿਵੇਂ-ਜਿਵੇਂ ਮਨੁੱਖ ਆਪਣੀ ਮਾਇਆ ਦੇ ਖਿਲਾਰੇ ਖਿਲਾਰਦੇ ਜਾ ਰਿਹਾ ਹੈ, ਤਿਵੇਂ-ਤਿਵੇਂ ਉਸ ਦੀ ਬਿਰਤੀ, ਮਨ ਦਾ ਖਿਲਾਰਾ ਵੀ ਖਿੱਲਰਦਾ ਜਾਂਦਾ ਹੈ। ਜਿੰਨੀ ਜ਼ਿਆਦਾ ਪਦਾਰਥਕ ਭੁੱਖ ਹੋਵੇਗੀ, ਜਿੰਨਾ ਵਧੇਰੇ ਵਸਤਾਂ ਉੱਤੇ ਕਬਜ਼ਾ ਹੋਵੇਗਾ, ਓਨਾ ਹੀ ਮਨੁੱਖ ਮਾਨਸਿਕ ਤੌਰ ਉੱਤੇ ਚਿੜਚਿੜਾ, ਰੁੱਖਾ ਤੇ ਆਤਮਿਕ ਤੌਰ ਉੱਤੇ ਸੱਖਣਾ ਹੁੰਦਾ ਜਾਵੇਗਾ। ਗੁਰਮਤਿ ਨੇ ਮਨੁੱਖਾ ਜੀਵਨ ਨੂੰ ਸੇਵਾ ਲਈ ਕੇਂਦਰਤ ਕਰ ਕੇ ਪਦਾਰਥਿਕ ਵਸੀਲਿਆਂ ਦੀ ਸਿਆਣੀ (ਸੰਜਮ ਨਾਲ) ਵਰਤੋਂ ਕਰਨ ਦੀ ਜਾਚ ਸਿਖਾਈ ਹੈ, ਕਿਉਂਕਿ ਰਾਜ ਤਾਂ ਅਸਲ ਵਿਚ ਸਬਰ-ਸੰਤੋਖ ਵਿਚ ਹੀ ਹੈ:

*ਬਿਨਾ ਸੰਤੋਖ ਨਹੀ ਕੋਊ ਰਾਜੈ॥ (ਪੰਨਾ ੨੭੯)*

ਇਹ ਧਨ, ਮਾਲ, ਰਾਜ ਦਰਬਾਰ, ਸੁਲਤਾਨੀਆਂ, ਖਾਨ, ਪਦਵੀਆਂ, ਲੱਖ ਮਣ ਸੁਇਨਾ, ਰਾਜ ਮਿਲਖ ਸਿਕਦਾਰੀਆਂ ਹਮੇਸ਼ਾਂ ਰਹਿਣ ਵਾਲੀਆਂ ਨਹੀਂ।

ਪਦਾਰਥਕ ਬਹੁਲਤਾ ਹਮੇਸ਼ਾਂ ਆਲਸ, ਮਨ ਦਾ ਖਿੰਡਾਅ ਅਤੇ ਅਹੰਕਾਰ ਪੈਦਾ ਕਰਦੀ ਹੈ। ਪਦਾਰਥਾਂ ਦੇ ਢੇਰ 'ਪਾਪਾ ਬਾਝਹੁ' ਇਕੱਠੇ ਵੀ ਨਹੀਂ ਹੁੰਦੇ ਅਤੇ

(ਆਤਮਿਕ ਰਾਹ ਦੇ) ਨਾਲ ਵੀ ਨਹੀਂ ਜਾਂਦੇ। ਉਪਭੋਗੀ ਅਤੇ ਪੂੰਜੀਵਾਦੀ ਸੱਭਿਆਚਾਰ ਵਿਚ ਮਾਇਆਧਾਰੀਆਂ ਕੋਲ ਪਦਾਰਥਾਂ ਦਾ ਬੇਲੋੜਾ ਢੇਰ ਲੱਗ ਜਾਂਦਾ ਹੈ, ਜਦਕਿ ਮਿਹਨਤ ਮਜ਼ਦੂਰੀ ਕਰਨ ਵਾਲੇ ਮਜ਼ਦੂਰ/ਕਿਸਾਨ ਭੁੱਖੇ ਮਰਦੇ ਹਨ। ਦੋਵੇਂ ਧਿਰਾਂ, ਇਕ ਪਦਾਰਥਾਂ ਦੀ 'ਬਹੁਲਤਾ' ਕਰਕੇ ਅਤੇ ਇਕ ਪਦਾਰਥਾਂ ਦੀ 'ਥੁੜ' ਕਰਕੇ ਆਪਣੇ ਅਸਲੇ ਤੋਂ ਅਣਭਿੱਜ ਰਹਿੰਦੀਆਂ ਹਨ, ਪਰੰਤੂ ਗੁਰਮਤਿ ਦੁਆਰਾ ਦ੍ਰਿੜ੍ਹਾਇਆ ਸਬਰ ਤੇ ਸੰਤੋਖ-ਮੁਖੀ ਸੱਭਿਆਚਾਰ ਦਾ ਵਾਤਾਵਰਨ ਮਾਨਵ ਨੂੰ ਇਸ ਦੇ ਅਸਲੇ ਵੱਲ ਵੀ ਮੋੜਦਾ ਹੈ ਅਤੇ ਸੰਸਾਰ ਤੋਂ ਭਾਂਜਵਾਦੀ ਵੀ ਨਹੀਂ ਹੋਣ ਦਿੰਦਾ। ਜਿਹੜੇ ਇਸ ਜੀਵਨ ਦੀ ਪਰਿਵਰਤਨਸ਼ੀਲਤਾ ਨੂੰ ਮਹਿਸੂਸਦੇ ਹਨ, ਉਹ ਬਹੁਤੇ ਵਿਸਤਾਰਾਂ ਵਿਚ ਨਹੀਂ ਪੈਂਦੇ, ਸਿਰਫ਼ ਚੰਗੀ ਗੁਜ਼ਰਾਨ ਕਰਦੇ ਹਨ:

- *ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥* *(ਪੰਨਾ ੭੮੭)*
- *ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥*
  *ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥*
  *ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥* *(ਪੰਨਾ ੧੦੧੯)*

**(ੲ) ਵਿਚਾਰਧਾਰਾਵਾਂ (ਜਾਂ ਵਿਸ਼ਵਾਸ) :** ਕਿਸੇ ਸੱਭਿਆਚਾਰ ਵਿਚ ਬਣੀਆਂ ਹੋਈਆਂ ਧਾਰਨਾਵਾਂ, ਪੀੜ੍ਹੀਓਂ-ਪੀੜ੍ਹੀ ਤੁਰੀਆਂ ਆ ਰਹੀਆਂ ਵਿਚਾਰਾਂ, ਰੀਤਾਂ, ਅਖੌਤਾਂ ਆਦਿ ਉਸ ਖਿੱਤੇ ਵਿਚ ਵੱਸ ਰਹੇ ਲੋਕਾਂ ਉੱਤੇ ਡੂੰਘਾ ਪ੍ਰਭਾਵ ਪਾਉਂਦੀਆਂ ਹਨ। ਗ਼ੁਲਾਮ ਸੱਭਿਆਚਾਰਾਂ ਵਿਚ 'ਗ਼ੁਲਾਮੀ' ਇਕ ਫ਼ਲਸਫ਼ੇ, ਵਿਸ਼ਵਾਸ ਤੇ ਧਰਮ ਆਦਿ ਨਾਲ ਸੰਬੰਧਿਤ ਹੋ ਕੇ ਲੋਕਾਈ ਨੂੰ ਆਪਣੀ ਸਦੀਵੀ ਪਕੜ ਵਿਚ ਵਿਚ ਰੱਖਦੀ ਹੈ। ਗ਼ੁਲਾਮ ਸੱਭਿਆਚਾਰਾਂ ਦੇ ਲੋਕ ਆਪਣੇ ਗ਼ੁਲਾਮੀ ਦੇ ਚਿੰਨ੍ਹਾਂ ਨੂੰ ਧਰਮ, ਵਿਸ਼ਵਾਸ ਜਾਂ ਸੱਭਿਆਚਾਰ ਨਾਲ ਜੋੜ ਕੇ ਉਸੇ ਦਾ ਹੀ ਸਤਿਕਾਰ ਕਰਨ ਲੱਗ ਪੈਂਦੇ ਹਨ। ਇਸ ਤੋਂ ਬਿਨਾਂ ਜਿਨ੍ਹਾਂ ਸੱਭਿਆਚਾਰਾਂ ਵਿਚ ਮਿਥਿਹਾਸ, ਅੰਧ-ਵਿਸ਼ਵਾਸ ਹੋਵੇ, ਉਥੋਂ ਦੇ ਵਸਨੀਕਾਂ ਦੀ ਜੀਵਨ-ਸ਼ੈਲੀ ਹੀ ਇਕ ਖਾਸ ਪ੍ਰਕਾਰ ਦੀ ਰੰਗਤ ਵਿਚ ਰੰਗੀ ਹੋਵੇਗੀ। ਇਨ੍ਹਾਂ ਸਾਰੇ ਅਮਾਨਵੀ ਵਰਤਾਰਿਆਂ ਵਿਚ ਵਿਚਰ ਰਹੀ ਲੋਕਾਈ ਨੂੰ 'ਸਚੁ' ਦ੍ਰਿੜ੍ਹ ਕਰਵਾਉਣ ਲਈ ਸਦੀਆਂ ਲੰਮੀ ਘਾਲਣਾ ਦੀ ਲੋੜ ਪੈਂਦੀ ਹੈ।

ਅਜਿਹੇ ਗੁਮਰਾਹਕੁਨ (ਅੰਧ) ਵਿਸ਼ਵਾਸਾਂ ਦੇ ਧਾਰਨੀ ਮਨੁੱਖ ਜਾਂ ਤਾਂ 'ਦੇਹਵਾਦ' ਦਾ ਸ਼ਿਕਾਰ ਹੋ ਜਾਂਦੇ ਹਨ ਤੇ ਜਾਂ ਫਿਰ ਇਨ੍ਹਾਂ ਤੋਂ ਅੱਕੇ ਹੋਏ ਨਾਸਤਿਕ ਹੋ ਜਾਂਦੇ ਹਨ। ਅਸਲ 'ਤੱਤ' ਨੂੰ ਸਮਝਣਾ ਕਿਸੇ ਵਿਰਲੇ 'ਪੰਚ' ਜਨ ਦੇ ਹੀ ਵੱਸ ਆਉਂਦਾ ਹੈ। ਇਸ ਤਰ੍ਹਾਂ ਦੇ ਸੱਭਿਆਚਾਰਕ ਤਾਣੇ-ਬਾਣੇ ਵਿਚ ਮਨੁੱਖ ਆਪਾ ਵਿਕਸਿਤ ਕਰਨ ਦੀ ਬਜਾਏ ਕਿਸਮਤਵਾਦੀ ਹੋ ਕੇ ਦਾਤਾ-ਭੁਗਤਾ ਦੇ ਦਵੰਧ ਦਾ ਸ਼ਿਕਾਰ ਬਣ ਜਾਂਦਾ ਹੈ ਅਤੇ ਗ਼ੁਲਾਮੀ ਦਾ ਜੀਵਨ ਬਤੀਤ ਕਰਦਿਆਂ ਮਨ ਦੀ 'ਜੋਤਿ ਸਰੂਪ' ਸਥਿਤੀ ਤੋਂ

ਅਣਜਾਣ ਰਹਿੰਦਾ ਹੈ। ਗੁਰਬਾਣੀ ਵਿਚ ਅਜਿਹੇ ਅਮਾਨਵੀ ਸੱਭਿਆਚਾਰ ਦੀ ਕੋਈ ਥਾਂ ਨਹੀਂ, ਕਿਉਂਕਿ ਇਥੇ ਸਿਵਾਏ ਭਟਕਣ ਦੇ ਹੋਰ ਕੁਝ ਵੀ ਨਹੀਂ:

*– ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥*
*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥*
*ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥*
*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥* *(ਪੰਨਾ ੧)*
*– ਕਥਨੀ ਬਦਨੀ ਨ ਪਾਈਐ ਹਉਮੈ ਵਿਚਹੁ ਜਾਇ॥* *(ਪੰਨਾ ੩੩)*
*– ਹੋਮ ਜਗ ਜਪ ਤਪ ਸਭਿ ਸੰਜਮ ਤਟਿ ਤੀਰਥਿ ਨਹੀ ਪਾਇਆ॥*
*(ਪੰਨਾ ੧੧੩੯)*

ਸੱਭਿਆਚਾਰ ਇਕ ਸੰਤੁਲਿਤ ਸੁਘੜ ਜੀਵਨ-ਜਾਚ ਹੈ, ਜੋ ਮਨ, ਬਚ, ਕਰਮਾਂ ਦੀ ਇਕਸਾਰਤਾ ਦਾ ਲਖਾਇਕ ਹੈ। ਇਹ ਇਕਸਾਰਤਾ ਮਨੁੱਖੀ ਅਧਿਆਤਮਕ ਜੀਵਨ ਵਿਚ ਇਕ ਵਿਸ਼ੇਸ਼ ਸਹਾਇਕ ਵਿਵਸਥਾ ਹੈ। ਜਦੋਂ ਬੱਚਾ ਜਨਮ ਲੈਂਦਾ ਹੈ ਤਾਂ ਸਮਾਜ ਵਿਚ ਪ੍ਰਚੱਲਤ ਸੱਭਿਆਚਾਰ ਦਾ ਉਸ ਨੂੰ ਚੰਗਾ ਜਾਂ ਮੰਦਾ ਬਣਾਉਣ ਵਿਚ ਵਿਸ਼ੇਸ਼ ਹੱਥ ਹੁੰਦਾ ਹੈ। ਇਹ ਵਾਤਾਵਰਨ ਘਰ ਤੋਂ ਸ਼ੁਰੂ ਹੋ ਕੇ ਪਾਠਸ਼ਾਲਾ, (ਸਕੂਲ, ਕਾਲਜ, ਯੂਨੀਵਰਸਿਟੀ ਆਦਿ) ਧਾਰਮਿਕ ਸਥਾਨ ਆਦਿ ਰਾਹੀਂ ਪੂਰੇ ਸਮਾਜ ਤਕ ਅੱਪੜਦਾ ਹੈ। ਜੇਕਰ ਮਨੁੱਖ ਨੂੰ ਇਹ ਚੰਗਾ ਮਿਲ ਜਾਵੇ ਤਾਂ ਉਸ ਲਈ ਜੀਵਨ ਮਨੋਰਥ ਦੀ ਪ੍ਰਾਪਤੀ ਦਾ ਸਾਧਨ ਬਣ ਜਾਂਦਾ ਹੈ, ਪਰ ਜੇਕਰ ਸਤਿ ਪੁਰਸ਼ਾਂ ਦਾ ਅਭਾਵ ਹੋਵੇ ਤਾਂ ਇਹੀ ਸੱਭਿਆਚਾਰ ਰੁਕਾਵਟ ਬਣ ਜਾਂਦਾ ਹੈ।

ਜਿਸ ਸੱਭਿਆਚਾਰ ਵਿਚ ਲੋਕ-ਰਾਜੀ ਕੀਮਤਾਂ ਗਾਇਬ ਹੋਣ, ਲੋਕਾਂ ਨੂੰ ਸਨਮਾਨ, ਸੁਤੰਤਰਤਾ ਤੇ ਸਮਾਜਿਕ ਨਿਆਂ ਪ੍ਰਾਪਤ ਨਾ ਹੋਵੇ ਤਾਂ ਅਜਿਹੇ ਵਾਤਾਵਰਨ ਵਿਚ ਬੇਚੈਨੀ, ਅਸੰਤੁਸ਼ਟਤਾ ਅਤੇ ਅਨਿਆਂ ਫੈਲ ਜਾਂਦਾ ਹੈ। ਅਤਿਆਚਾਰ ਦੀ ਹਨੇਰਗਰਦੀ, ਪਦਾਰਥਵਾਦ, ਕੱਟੜਵਾਦ, ਅਗਿਆਨ, ਦੰਭ-ਪ੍ਰਪੰਚ ਤੇ ਦਿਖਾਵਾ ਆਦਿ ਮਾਨਵ-ਜੀਵਨ ਦੇ ਸੁਚੱਜੇ ਮਾਰਗ ਵਿਚ ਵੱਡੀਆਂ ਰੁਕਾਵਟਾਂ ਹਨ। ਇਨ੍ਹਾਂ ਤੋਂ ਮੁਕਤ ਸੱਭਿਆਚਾਰ ਦਾ ਵਾਤਾਵਰਨ ਹੀ ਮਨੁੱਖੀ ਜੀਵਨ ਦੇ ਆਦਰਸ਼ ਪ੍ਰਾਪਤੀ ਦਾ 'ਸਾਧਨ' ਬਣਦਾ ਹੈ। ਗੁਰਮਤਿ ਨੇ ਆਦਰਸ਼ ਮਾਨਵ ਉਸਾਰਨ ਲਈ ਸੰਗਤ, ਪੰਗਤ, ਸੇਵਾ ਆਦਿ ਦਾ ਸੱਭਿਆਚਾਰਕ ਵਾਤਾਵਰਨ ਪੈਦਾ ਕੀਤਾ ਹੈ। ਨਾਮ ਸਿਮਰਨਾ, ਸੰਗਤ ਵਿਚ ਬਿਨ੍ਹਾਂ ਭੇਦ-ਭਾਵ ਰਹਿਣਾ, ਸਮੁੱਚੇ ਖਾਲਸਾਈ ਪਰਵਾਰ ਦਾ ਮੈਂਬਰ ਹੋਣਾ ਆਦਿ ਇਕ ਸੁਖਾਵਾਂ ਸੱਭਿਆਚਾਰ ਹੈ, ਜਿੱਥੇ ਰਹਿ ਕੇ ਮਨੁੱਖ ਸਹਿਜੇ ਹੀ ਆਪਣੇ ਅਸਲ ਜੀਵਨ-ਮਨੋਰਥ ਨੂੰ ਪ੍ਰਾਪਤ ਕਰ ਲੈਂਦਾ ਹੈ।

■

# ਵਿਲੱਖਣ ਹੈ ਖਾਲਸਾ ਪੰਥ ਦੀ ਜੀਵਨ-ਜਾਚ

*-ਸ. ਇਕਬਾਲ ਸਿੰਘ**

ਅਕਾਲ ਪੁਰਖ ਦੀ ਬਣਾਈ ਹੋਈ ਇਸ ਕਾਇਨਾਤ ਵਿਚ ਸ਼ਕਤੀਸ਼ਾਲੀ ਸੂਰਜ, ਚੰਦਰਮਾ, ਤਾਰੇ ਅਤੇ ਜੀਵ-ਜੰਤੂ ਉਸ ਦੇ ਬਣਾਏ ਅਨੁਸ਼ਾਸਨ ਵਿਚ ਜੀਵਨ ਜਿਊਂਦੇ ਹਨ। ਅਰੰਭ ਤੋਂ ਅੱਜ ਤਕ ਸੂਰਜ, ਚੰਦਰਮਾ ਨੇ ਆਪਣੇ ਉਦੈ-ਅਸਤ ਅਤੇ ਸਮੁੰਦਰ ਨੇ ਜਵਾਰਭਾਟੇ ਦਾ ਅਨੁਸ਼ਾਸਨ ਨਹੀਂ ਤੋੜਿਆ। ਸ਼ੇਰਾਂ ਨੇ ਘਾਹ ਖਾਣਾ ਅਤੇ ਮੱਝਾਂ, ਗਾਵਾਂ ਤੇ ਘੋੜੇ ਆਦਿ ਨੇ ਮਾਸ ਖਾਣਾ ਸ਼ੁਰੂ ਨਹੀਂ ਕੀਤਾ। ਕੇਵਲ ਇਨਸਾਨ ਹੀ ਇਕ ਅਜਿਹਾ ਪ੍ਰਾਣੀ ਹੈ ਜੋ ਆਪਣੀ ਸੋਚ ਨਾਲ ਜੀਵਨ ਵਿਚ ਬਦਲਾਉ ਕਰਦਾ ਹੈ। ਉਸ ਦਾ ਸੌਣ-ਜਾਗਣ, ਤੁਰਨ-ਫਿਰਨ ਅਤੇ ਖਾਣ-ਪੀਣ ਉਸ ਦੀ ਆਪ ਦੀ ਬਣਾਈ ਪ੍ਰਥਾ ਅਧੀਨ ਹੁੰਦਾ ਹੈ। ਮਨੁੱਖ ਤੋਂ ਬਿਨਾਂ ਹੋਰ ਕਿਸੇ ਜੀਵ-ਜੰਤੂ ਨੂੰ ਦੁੱਖ-ਸੁਖ ਜ਼ਿਆਦਾ ਪ੍ਰਭਾਵਿਤ ਨਹੀਂ ਕਰਦਾ। ਕੇਵਲ ਇਨਸਾਨ ਹੀ ਅਜਿਹੇ ਸਮੇਂ ਸਭ ਤੋਂ ਜ਼ਿਆਦਾ ਪ੍ਰਭਾਵਿਤ ਹੁੰਦਾ ਹੈ।

ਧਰਮ ਅਕਾਲ ਪੁਰਖ ਨਾਲ ਵਿਅਕਤੀ ਨੂੰ ਜੋੜਨ ਦਾ ਕੰਮ ਕਰਦਾ ਹੈ ਅਤੇ ਉਸ ਦੀ ਬਣਾਈ ਜੀਵਨ-ਜਾਚ ਵਿਚ ਜ਼ਿੰਦਗੀ ਬਸਰ ਕਰਨ ਲਈ ਪ੍ਰੇਰਿਤ ਵੀ ਕਰਦਾ ਹੈ। ਬਹੁਤ ਲੋਕਾਂ ਨੂੰ ਤਾਂ ਆਪਣੇ ਜੀਵਨ ਦਾ ਮੰਤਵ ਹੀ ਪਤਾ ਨਹੀਂ ਹੁੰਦਾ। ਇਕ ਸਾਧੂ ਕੋਲ ਇਕ ਨੌਜਵਾਨ ਜ਼ਿੰਦਗੀ ਚੰਗੇ ਢੰਗ ਨਾਲ ਜਿਊਣ ਦਾ ਗਿਆਨ ਲੈਣ ਲਈ ਗਿਆ ਤਾਂ ਸਾਧੂ ਦੇ ਇਨ੍ਹਾਂ ਸਵਾਲਾਂ ਨੇ ਉਸ ਨੂੰ ਨਿਰਉੱਤਰ ਕਰ ਦਿੱਤਾ।

ਨੌਜਵਾਨ ਨੂੰ ਸਾਧੂ ਨੇ ਪੁੱਛਿਆ— 'ਤੁਸੀਂ ਕੀ ਕਰਦੇ ਹੋ?'

—'ਮੈਂ ਪੜ੍ਹਦਾ ਹਾਂ।' ਉਸ ਨੇ ਦੱਸਿਆ।

ਸਾਧੂ ਨੇ ਅਗਲਾ ਸਵਾਲ ਕੀਤਾ— 'ਕਿਉਂ ਪੜ੍ਹਦੇ ਹੋ?'

—'ਪਾਸ ਹੋਣ ਲਈ।' ਨੌਜਵਾਨ ਨੇ ਕਿਹਾ।

ਅਗਲਾ ਸਵਾਲ— 'ਪਾਸ ਹੋ ਕੇ ਕੀ ਕਰੋਗੇ?'

ਉਸ ਨੇ ਕਿਹਾ—'ਸਰਟੀਫਿਕੇਟ ਲੈ ਕੇ ਨੌਕਰੀ ਹਾਸਲ ਕਰਨ ਦੀ ਕੋਸ਼ਿਸ਼ ਕਰਾਂਗਾ।'

ਸਾਧੂ ਨੇ ਕਿਹਾ— 'ਨੌਕਰੀ ਕਿਉਂ ਚਾਹੀਦੀ ਹੈ?'

ਨੌਜਵਾਨ ਕਹਿੰਦਾ — 'ਪੈਸੇ ਕਮਾ ਕੇ ਜ਼ਿੰਦਗੀ ਵਿਚ ਖਾਣ ਤੇ ਪਹਿਨਣ ਲਈ ਅਤੇ ਸਾਮਾਨ ਖਰੀਦਣ ਲਈ।'

ਸਾਧੂ ਕਿਹਾ— 'ਖਾਣਾ ਕਿਉਂ ਚਾਹੁੰਦੇ ਹੋ?'

---

** ਸੀਨੀਅਰ ਪੁਲਿਸ ਕਪਤਾਨ, ਅੰਮ੍ਰਿਤਸਰ (ਦਿਹਾਤੀ)। ਮੋ: ੯੯੧੫੭-੦੦੦੬੩.*

ਨੌਜਵਾਨ ਕਹਿੰਦਾ— 'ਜਿਊਣ ਲਈ।'

ਸਾਧੂ ਨੇ ਹੁਣ ਅਸਲ ਸਵਾਲ ਕਰਦਿਆਂ ਕਿਹਾ— 'ਜਿਊਣਾ ਕਿਉਂ ਚਾਹੁੰਦੇ ਹੋ?'

ਨੌਜਵਾਨ ਕੋਲ ਇਸ ਦਾ ਕੋਈ ਜਵਾਬ ਨਹੀਂ ਸੀ। ਕੇਵਲ ਖਾਣ-ਪੀਣ ਲਈ ਜਿਊਣਾ ਤੇ ਭੋਗ-ਵਿਲਾਸ ਕੇਵਲ ਪਸ਼ੂ-ਪ੍ਰਵਿਰਤੀ ਹੀ ਹਨ। ਜ਼ਿੰਦਗੀ ਦਾ ਉਦੇਸ਼ ਗਿਆਨ ਹਾਸਲ ਕਰ ਕੇ ਚਰਿੱਤਰ-ਨਿਰਮਾਣ, ਖੁਸ਼ੀ ਭਰਪੂਰ ਤੇ ਲੋਕ ਹਿਤ ਤੋਂ ਪ੍ਰੇਰਿਤ ਉਦੇਸ਼ ਭਰਪੂਰ ਜੀਵਨ ਹੁੰਦਾ ਹੈ।

ਉਸ ਨੂੰ ਇਸ ਗੱਲ ਦਾ ਗਿਆਨ ਨਹੀਂ ਸੀ ਕਿ ਦੌਲਤ ਕਮਾ ਕੇ ਉਹ ਕਿਸ ਤਰ੍ਹਾਂ ਜੀਵਨ ਵਿਚ ਖੁਸ਼ੀ ਲਿਆ ਸਕਦਾ ਹੈ। ਵੱਖ-ਵੱਖ ਧਾਰਮਿਕ ਰਹਿਬਰਾਂ ਨੇ ਆਪਣੇ - ਆਪਣੇ ਪੈਰੋਕਾਰਾਂ ਲਈ ਵੱਖਰੀ ਜੀਵਨ-ਜਾਚ ਨੀਯਤ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਇਸ ਸੰਸਾਰ ਵਿਚ ਆਏ ਤਾਂ ਹਿੰਦੁਸਤਾਨ ਦੇ ਅੰਦਰ ਅਗਿਆਨਤਾ ਦੇ ਹਨੇਰੇ ਕਾਰਨ ਕੌਮ ਬੁਜ਼ਦਿਲ ਹੋ ਚੁੱਕੀ ਸੀ। ਕਰਮਕਾਂਡ ਅਤੇ ਬਾਹਰੀ ਭੇਖ ਰਾਹੀਂ ਧਰਮਾਂ ਦੇ ਪੁਜਾਰੀ ਲੁੱਟ-ਖਸੁੱਟ ਕਰ ਰਹੇ ਸਨ। ਰਾਜੇ ਜ਼ੁਲਮ ਤੇ ਅਨਿਆਂ ਨਾਲ 'ਉਲਟੀ ਵਾੜ ਖੇਤ ਕੋ ਖਾਈ' ਦੇ ਰਾਹ ਤੁਰੇ ਹੋਏ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਿਰਭੈਤਾ, ਨਿਰਵੈਰਤਾ, ਸਵੈਮਾਣ, ਕਰਮਕਾਂਡ ਤੇ ਜਾਤ-ਪਾਤ ਰਹਿਤ ਆਪਸੀ ਪ੍ਰੇਮ ਅਤੇ ਇਕ ਅਕਾਲ ਦੀ ਪੂਜਾ ਦੇ ਅਸੂਲਾਂ ਨੇ ਲੋਕਾਈ ਵਿਚ ਇਕ ਨਵਾਂ ਜੋਸ਼ ਪੈਦਾ ਕੀਤਾ ਅਤੇ ਆਪਣੀ ਆਤਮਿਕ ਸ਼ਕਤੀ ਨਾਲ ਗਿਆਨ ਦੀ ਇਕ ਨਵੀਂ ਜੋਤ ਇਸ ਸੰਸਾਰ ਵਿਚ ਪ੍ਰਗਟ ਕੀਤੀ। ਸਿੱਖੀ ਅਸੂਲਾਂ-

- *ਮੇਰੇ ਮਨ ਹਰਿ ਜਪਿ ਸਦਾ ਧਿਆਇ॥*
  *ਸਦਾ ਅਨੰਦੁ ਹੋਵੈ ਦਿਨੁ ਰਾਤੀ ਜੋ ਇਛੈ ਸੋਈ ਫਲੁ ਪਾਇ॥* (ਪੰਨਾ ੩੬੩)
- *ਭਾਣਾ ਮੰਨੇ ਸਦਾ ਸੁਖੁ ਹੋਇ॥ ਨਾਨਕ ਸਚਿ ਸਮਾਵੈ ਸੋਇ॥* (ਪੰਨਾ ੩੬੪)

ਦੀ ਜੁਗਤ ਸੰਸਾਰ ਨੂੰ ਦਿੱਤੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਡਿਤ ਹਰਦਿਆਲ ਨੂੰ '*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*' ਦਾ ਜਨੇਊ ਪਾਉਣ ਲਈ ਪ੍ਰੇਰਿਤ ਕਰਨ ਤੋਂ ਸ਼ੁਰੂ ਹੋ ਕੇ ਹਰ ਫਜ਼ੂਲ ਦੇ ਕਰਮਕਾਂਡ ਦਾ ਵਿਰੋਧ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਹੋਰ ਗੁਰੂ ਸਾਹਿਬਾਨ ਨੇ ਵੀ ਕੇਵਲ ਇੱਕ ਅਕਾਲ ਦੀ ਪੂਜਾ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਤੇ ਰਿਧੀਆਂ-ਸਿਧੀਆਂ ਤੋਂ ਉੱਤੇ ਸਹਿਜ ਜੀਵਨ ਦੀ ਜਾਚ ਅਤੇ ਸੋਚ ਲੋਕਾਂ ਵਿਚ ਲਿਆਂਦੀ। ਸਿੱਖ ਧਰਮ ਵਿਚ ਭਾਣਾ ਮੰਨਣ ਦੀਆਂ ਅਨੇਕਾਂ ਮਿਸਾਲਾਂ ਮਿਲਦੀਆਂ ਹਨ। ਜਿਵੇਂ ਭਾਈ ਭਿਖਾਰੀ ਜੀ ਅਤੇ ਭਾਈ ਸੰਮਣ ਜੀ ਨੂੰ ਆਪਣੇ ਪੁੱਤਰਾਂ ਦੇ ਇਸ ਸੰਸਾਰ ਵਿੱਚੋਂ ਚਲੇ ਜਾਣ ਬਾਰੇ ਗਿਆਨ ਪਹਿਲਾਂ ਹੀ ਹੋ ਚੁੱਕਾ ਸੀ ਪਰ ਉਨ੍ਹਾਂ ਨੇ ਇਹ ਆਖ ਕੇ ਕਿ ਭਾਈ, ਇਹ ਜੀਣ-ਮਰਨ ਦੀ ਖੇਡ ਤਾਂ ਚੱਲਦੀ ਹੀ ਰਹਿੰਦੀ ਹੈ, ਜੇਕਰ ਪੁੱਤਰਾਂ ਦੀ ਜ਼ਿੰਦਗੀ ਗੁਰੂ ਜੀ ਪਾਸੋਂ ਵਧਵਾ ਵੀ ਲੈਂਦੇ ਤਾਂ ਫਿਰ

ਵੀ ਇਨ੍ਹਾਂ ਨੇ ਮਰਨਾ ਹੀ ਸੀ। ਉਸ ਦੀ ਰਜ਼ਾ ਵਿਚ ਰਹਿਣਾ ਹੀ ਅਨੰਦ ਹੈ ਤੇ ਅਕਾਲ ਪੁਰਖ ਦੇ ਭਾਣੇ ਮੰਨਣ ਨੂੰ ਹੀ ਚੰਗਾ ਸਮਝਿਆ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ *'ਚਾਰ ਮੂਏ ਤੋ ਕਿਆ ਹੂਆ, ਜੀਵਤ ਕਈ ਹਜ਼ਾਰ'* ਦੀ ਗੱਲ ਕਰ ਕੇ ਚੜ੍ਹਦੀ ਕਲਾ ਦੀ ਮਿਸਾਲ ਕਾਇਮ ਕੀਤੀ। ਗੁਰੂ ਸਾਹਿਬ ਨੇ ਦਿਨ-ਵਾਰ ਮਨਾਉਣ ਦੀ ਥਾਂ ਪ੍ਰਭੂ ਸਿਮਰਨ *'ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥ ਨਾਨਕ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥'* ਅਤੇ *'ਹਰਿ ਕੋ ਨਾਮੁ ਸਦਾ ਸੁਖਦਾਈ॥ ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ॥'* ਵੱਲ ਲੋਕਾਂ ਨੂੰ ਪ੍ਰੇਰਿਤ ਕੀਤਾ। ਸਿੱਖ ਜੀਵਨ ਵਿਚ ਹਰ ਚੀਜ਼ ਨੂੰ ਸਹਿਜ ਨਾਲ ਲੈਣ ਲਈ ਅਨੰਦ ਸਾਹਿਬ *'ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥'* ਦਾ ਜਾਪ ਹਰ ਖੁਸ਼ੀ-ਗ਼ਮੀ ਦੇ ਸਮੇਂ ਕਰਨ ਤੇ ਕੜਾਹ-ਪ੍ਰਸਾਦ ਦੀ ਦੇਗ ਵਰਤਾਉਣ ਦੀ ਰੀਤ ਨਾਲ *'ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥'* ਦੀ ਨਵੀਂ ਜੀਵਨ-ਜੁਗਤ ਸ਼ੁਰੂ ਕੀਤੀ। ਗੁਰੂ ਸਾਹਿਬ ਨੇ ਅਨੰਦ ਕਾਰਜ ਲਈ ਵੀ ਚਾਰ ਲਾਵਾਂ ਗੁਰਬਾਣੀ ਦਾ ਪਾਠ ਤੇ ਕੀਰਤਨ ਰਾਗ ਸੂਹੀ ਵਿਚ *'ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥'* ਦਰਜ ਕੀਤਾ ਹੈ ਅਤੇ ਦਾਜ ਲਈ ਸਿਰੀ ਰਾਗ ਵਿਚ *'ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥ ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ॥ ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ॥ ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ॥ ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥ ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥'* ਦਰਜ ਕੀਤਾ ਹੈ, ਜਿਸ ਨਾਲ ਪਰਵਾਰਿਕ ਜੀਵਨ ਵਿਚ ਖੁਸ਼ੀ ਤੇ ਅਨੰਦ ਦਾ ਵਾਧਾ ਹੁੰਦਾ ਹੈ। ਧਰਮ ਅਸਥਾਨਾਂ ਦੀ ਯਾਤਰਾ ਤੇ ਸਰੋਵਰਾਂ ਦੇ ਇਸ਼ਨਾਨ ਨੂੰ ਵੀ ਅਕਾਲ ਪੁਰਖ ਦੀ ਪ੍ਰਾਪਤੀ ਦਾ ਰਾਹ ਨਹੀਂ ਦੱਸਿਆ।

ਅੱਜ ਦੇ ਸਮਾਜ ਵਿਚ ਬਹੁਤ ਸਾਰੇ ਮਨੁੱਖ ਦੁਬਾਰਾ ਉਨ੍ਹਾਂ ਗੱਲਾਂ ਵੱਲ ਪ੍ਰੇਰਿਤ ਹੁੰਦੇ ਦੇਖੇ ਜਾ ਸਕਦੇ ਹਨ, ਜਿਨ੍ਹਾਂ ਦੀ ਗੁਰੂ ਸਾਹਿਬਾਨ ਨੇ ਮਨਾਹੀ ਕੀਤੀ ਸੀ। ਕਰਮਕਾਂਡ ਪੁਜਾਰੀ ਨੂੰ ਤਾਂ ਅਮੀਰ ਕਰਦੇ ਹਨ ਪਰ ਕਰਾਉਣ ਵਾਲੇ ਨੂੰ ਕੋਈ ਲਾਭ ਨਹੀਂ ਦੇ ਸਕਦੇ ਸਗੋਂ ਉਲਟਾ ਉਸ ਦਾ ਨੁਕਸਾਨ ਹੀ ਕਰਦੇ ਹਨ। ਅਨੰਦ ਭਰਪੂਰ ਸੇਵਾ ਸਿਮਰਨ ਤੇ ਸਵੈਮਾਣ ਵਾਲਾ ਜੀਵਨ ਜਿਊਣ ਲਈ ਨਾ ਤਾਂ ਘਰ-ਬਾਰ ਛੱਡਣ ਦੀ ਲੋੜ ਹੈ ਅਤੇ ਨਾ ਹੀ ਜੰਗਲਾਂ 'ਚ ਜਾਣ ਦੀ, ਨਾ ਅਕਾਲ ਪੁਰਖ ਦੇ ਬਣਾਏ ਹੋਏ ਵਿਧਾਨ ਵਿਚ ਅੜਿੱਕੇ ਪਾਉਣ ਦੀ ਅਤੇ ਨਾ ਹੀ ਨਿਰਾਸ਼ ਅਤੇ ਕਮਜ਼ੋਰ ਵਿਅਕਤੀ ਵਜੋਂ ਜੀਵਨ ਜਿਊਣ ਦੀ। ਇਹ ਤਾਂ ਜੰਗਲ ਦੇ ਰਾਜਾ ਸ਼ੇਰ ਦੀ ਤਰ੍ਹਾਂ ਇਨਸਾਨਾਂ ਵਿਚ ਸਿਰਮੌਰ ਸਿੰਘ ਬਣ ਕੇ ਜਿਊਣ ਦਾ ਰਾਹ ਹੈ। ਅਕਾਲ ਪੁਰਖ ਦੀ ਸ਼ਰਨ ਵਿਚ ਜਾ ਕੇ ਬਾਕੀ ਸਾਰੇ ਭੈਅ ਤੇ ਚਿੰਤਾਵਾਂ ਤੋਂ ਮੁਕਤ ਹੋ ਜਾਈਦਾ ਹੈ ਅਤੇ *'ਸਾਚੁ ਕਹੋਂ ਸੁਨ ਲੇਹੁ ਸਭੈ, ਜਿਨਿ ਪ੍ਰੇਮ ਕੀਓ*

*ਤਿਨੁ ਹੀ ਪ੍ਰਭੁ ਪਾਇਓ'* ਅਨੁਸਾਰ ਸਾਰੀ ਲੋਕਾਈ ਦਾ ਪਿਆਰ-ਸਤਿਕਾਰ ਹੀ ਹਾਸਲ ਕਰ ਲਈਦਾ ਹੈ। ਜੀਵਨ ਦਾ ਕੋਈ ਐਸਾ ਪਹਿਲੂ ਨਹੀਂ, ਜਿਸ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਡੀ ਰਹਿਨੁਮਾਈ ਨਾ ਕਰ ਸਕਣ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸੇ ਨੂੰ ਆਪਣਾ ਖਾਸ ਰੂਪ ਬਣਾ ਕੇ ਆਪਣਾ ਰੂਪ ਤੇ ਪੂਰਨ ਸ਼ਕਤੀ ਦੀ ਬਖਸ਼ਿਸ਼ ਕੀਤੀ। ਉਨ੍ਹਾਂ ਇਸ ਪ੍ਰਥਾਏ ਅਕਾਲ ਪੁਰਖ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗਵਾਹਾਂ ਦੇ ਰੂਪ ਵਿਚ ਵਰਣਨ ਕੀਤਾ ਹੈ। ਇਸ ਦੀ ਉਪਮਾ ਜਾਂ ਮਹਿਮਾ ਵਿਚ ਜਿੱਥੇ-

*- ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮਹਿ ਹਉਂ ਕਰੌਂ ਨਿਵਾਸ॥*

*- ਖਾਲਸਾ ਅਕਾਲ ਪੁਰਖ ਕੀ ਫੌਜ॥ ਪ੍ਰਗਟਯੋ ਖਾਲਸਾ ਪਰਮਾਤਮ ਕੀ ਮੌਜ॥*

ਸ਼ਬਦ ਵਰਤੇ ਹਨ, ਉਥੇ ਆਪਣੇ ਪੁੱਤਰਾਂ ਤੇ ਅਕਾਲ ਦੇ ਪੁਜਾਰੀਆਂ ਨੂੰ ਗੁਰੂ ਸਾਹਿਬ ਨੇ ਸੁਚੇਤ ਵੀ ਕੀਤਾ ਹੈ:

*ਜਬ ਲਗ ਖਾਲਸਾ ਰਹੇ ਨਿਆਰਾ॥ ਤਬ ਲਗ ਤੇਜ ਦੀਉ ਮੈਂ ਸਾਰਾ॥*
*ਜਬ ਇਹ ਗਹੈ ਬਿਪਰਨ ਕੀ ਰੀਤ॥ ਮੈਂ ਨ ਕਰੋਂ ਇਨ ਕੀ ਪ੍ਰਤੀਤ॥*

ਅਸੀਂ ਅੱਜ ਵੀ ਕਿੰਨੇ ਭੁੱਲੇ ਤੇ ਕੁਰਾਹੇ ਪਏ ਹੋਏ ਹਾਂ ਕਿ ਸਿੱਧੇ ਰਾਹ ਨੂੰ ਛੱਡ ਕੇ ਕਰਮਕਾਂਡ, ਵਹਿਮ-ਭਰਮ, ਮੜ੍ਹੀ ਪੂਜਾ, ਤੰਤਰ-ਮੰਤਰ ਅਤੇ ਜੋਤਸ਼ੀਆਂ ਦੇ ਪਿੱਛੇ ਲੱਗ ਕੇ ਭਟਕ ਰਹੇ ਹਾਂ। ਆਓ, ਇਨ੍ਹਾਂ ਦੇ ਪਿੱਛੇ ਫਿਰਨ ਦੀ ਆਦਤ ਛੱਡ ਕੇ *'ਸਤਿਗੁਰ ਆਇਓ ਸਰਣਿ ਤੁਹਾਰੀ॥ ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥'* ਦੇ ਹੁਕਮ ਦੀ ਪਾਲਣਾ ਕਰਨ ਵੱਲ ਅੱਗੇ ਵਧੀਏ ਤੇ ਗੁਰੂ-ਘਰ ਦੀਆਂ ਖੁਸ਼ੀਆਂ ਤੇ ਵਡਿਆਈਆਂ ਪ੍ਰਾਪਤ ਕਰੀਏ! ■

## ਨਾਟਕ 'ਰੋਟੀਆ ਕਾਰਣਿ ਪੂਰਹਿ ਤਾਲ' ਸਲਾਹੁਣਯੋਗ

ਦਸੰਬਰ ੨੦੦੮ ਦੇ 'ਗੁਰਮਤਿ ਪ੍ਰਕਾਸ਼' ਵਿਚ ਸ. ਜਸਬੀਰ ਸਿੰਘ ਜੱਸ ਦਾ ਲਿਖਿਆ ਨਾਟਕ 'ਰੋਟੀਆਂ ਕਾਰਣਿ ਪੂਰਹਿ ਤਾਲ' ਸਲਾਹੁਣਯੋਗ ਸੀ। ਇਸ ਨਾਟਕ ਵਿਚ ਨਾਟਕਕਾਰ ਨੇ ਬੜੇ ਸੁਚੱਜੇ ਢੰਗ ਤੇ ਅਸਾਨ ਸ਼ਬਦਾਵਲੀ ਰਾਹੀਂ ਇਕ ਤੀਰ ਨਾਲ ਕਈ ਨਿਸ਼ਾਨੇ ਫੁੰਡੇ ਹਨ। ਭੂਤਾਂ-ਪ੍ਰੇਤਾਂ ਦੇ ਚੱਕਰਾਂ ਵਿਚ ਪਾ ਕੇ ਭੋਲੇ-ਭਾਲੇ ਲੋਕਾਂ ਨੂੰ ਠੱਗਣ ਵਾਲੇ ਡੇਰੇਦਾਰਾਂ, ਟੇਵਾ-ਪੱਤਰੀ ਵਾਲੇ ਪਾਖੰਡੀ, ਚੇਲੇ-ਚਾਟੜਿਆਂ, ਨਕਲੀ ਸੰਤਾਂ, ਅਖੌਤੀ ਲੀਡਰਾਂ ਤੇ ਟੀ.ਵੀ. ਚੈਨਲਾਂ (ਅਗਿਆਨ ਤੇ ਵਹਿਮ-ਭਰਮ ਫੈਲਾਉਣ ਵਾਲੇ) ਨੂੰ ਨਿਸ਼ਾਨਾ ਬਣਾ ਕੇ ਵਿਅੰਗਾਤਮਿਕ ਤੇ ਰੁਚੀਪੂਰਨ ਢੰਗ ਨਾਲ ਸੇਧ ਦਿੱਤੀ ਹੈ। ਸਾਡੇ ਸਕੂਲ ਦੇ ਬੱਚਿਆਂ ਨੇ ਜਦੋਂ ਗੁਰਦੁਆਰਾ ਸ਼ੀਹਣੀ ਸਾਹਿਬ (ਪਿੰਡ ਮਿਹਰ ਸਿੰਘ ਵਾਲਾ) ਵਿਖੇ ਮਾਘੀ ਦੇ ਮੌਕੇ 'ਤੇ ਇਹ ਨਾਟਕ ਖੇਡਿਆ ਤਾਂ ਸੰਗਤਾਂ ਨੇ ਇਸ ਦਾ ਖ਼ੂਬ ਅਨੰਦ ਮਾਣਿਆ ਤੇ ਭਰਪੂਰ ਪ੍ਰਸੰਸਾ ਕੀਤੀ। ਕਿਉਂਕਿ ਬੱਚਿਆਂ ਨੇ ਬੜੇ ਵਧੀਆ ਢੰਗ ਨਾਲ ਪੇਸ਼ਕਾਰੀ ਕਰਕੇ ਨਾਟਕ ਦਾ ਸੁਨੇਹਾ ਸੰਗਤਾਂ ਤੱਕ ਪਹੁੰਚਾਇਆ। ਸੋ ਇਸ ਤਰ੍ਹਾਂ ਦੇ ਨਾਟਕਾਂ ਦੀ ਸਮਾਜ ਨੂੰ ਬਹੁਤ ਲੋੜ ਹੈ। ਸਾਡੀ ਆਪ ਜੀ ਨੂੰ ਸਨਿਮਰ ਬੇਨਤੀ ਹੈ ਕਿ ਇਹੋ-ਜਿਹੇ ਨਾਟਕਾਂ ਨੂੰ ਜ਼ਰੂਰ 'ਗੁਰਮਤਿ ਪ੍ਰਕਾਸ਼' ਵਿਚ ਥਾਂ ਦਿੰਦੇ ਰਿਹਾ ਕਰੋ।

**ਗੁਰਭੇਜ ਸਿੰਘ 'ਕੋਹਾਲਾ'**
ਡਬਲ ਐੱਮ.ਏ., ਬੀ.ਐੱਡ.
ਪ੍ਰਿੰ. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸੀਨੀਅਰ ਸੈਕੰਡਰੀ ਪਬਲਿਕ ਸਕੂਲ,
ਪਿੰਡ ਮਿਹਰ ਸਿੰਘ ਵਾਲਾ, ਤਹਿ: ਜ਼ੀਰਾ (ਫਿਰੋਜ਼ਪੁਰ) ਮੋ : ੯੮੫੫੬-੫੧੧੨੯

# ਗੁਰਬਾਣੀ ਅਨੁਸਾਰ ਸਿੱਖੀ ਜੀਵਨ ਤੇ ਸੰਸਕਾਰ

*-ਡਾ. ਦਰਸ਼ਨਜੋਤ ਕੌਰ**

ਇਨਸਾਨ ਦੇ ਆਪਣੇ ਕੀਤੇ ਕੰਮਾਂ ਅਤੇ ਆਪਣੇ ਆਲੇ-ਦੁਆਲੇ ਹੁੰਦੇ ਕੰਮਾਂ ਦੇ ਪ੍ਰਭਾਵ ਤੋਂ ਪੈਦਾ ਹੋਏ ਖਿਆਲ ਉਸ ਦੇ ਨਾਲ ਰਹਿੰਦੇ ਹਨ ਅਤੇ ਇਹ ਉਸ ਦੇ ਸੰਸਕਾਰ ਕਹਾਉਂਦੇ ਹਨ। ਖਿਆਲਾਂ ਅਤੇ ਵਿਚਾਰਾਂ ਨੂੰ ਸ਼ੁੱਧ ਕਰਕੇ ਉਤਮ ਸੰਸਕਾਰ ਗ੍ਰਹਿਣ ਕੀਤੇ ਜਾ ਸਕਦੇ ਹਨ। "ਉੱਤਮ ਸੰਸਕਾਰ ਉਹ ਹਨ ਜਿਨ੍ਹਾਂ ਕਰਕੇ ਕਰਤਾਰ ਦੀ ਰਚਨਾ ਦੇ ਵਿਰੁੱਧ ਕੁਝ ਨਾ ਕੀਤਾ ਜਾਵੇ ਅਰ ਜੋ ਧਾਰਮਿਕ ਚਿੰਨ੍ਹ ਧਾਰਨ ਕੀਤੇ ਜਾਣ ਉਹ ਸਰੀਰ ਤਥਾ ਦੇਸ਼ ਦੀ ਰਖਯਾ ਦਾ ਕਾਰਨ ਹੋਣ।" *(ਮਹਾਨ ਕੋਸ਼)* ਸੰਸਕਾਰਾਂ ਉੱਤੇ ਹੀ ਮਨੁੱਖੀ ਵਿਹਾਰ ਆਧਾਰਿਤ ਹੈ। ਮਨੁੱਖੀ ਵਿਹਾਰ ਨੂੰ ਆਦਰਸ਼ਾਂ ਅਨੁਸਾਰ ਨਿਯਮਤ ਕਰਨ ਨਾਲ ਪ੍ਰਕਿਰਤਕ ਮਨੁੱਖ ਇਕ ਸਮਾਜਿਕ ਮਨੁੱਖ ਬਣ ਸਕਦਾ ਹੈ ਅਤੇ ਪਸ਼ੂ ਬਿਰਤੀ ਦੂਰ ਹੁੰਦੀ ਹੈ। ਮਨੁੱਖੀ ਵਿਹਾਰ ਦੇ ਸਿੱਖੇ ਹੋਏ ਭਾਗ ਨੂੰ ਸੱਭਿਆਚਾਰ ਕਹਿੰਦੇ ਹਨ। ਹਰ ਸਮਾਜ ਦਾ ਸੱਭਿਆਚਾਰ ਵਿਲੱਖਣ ਹੈ। ਸਿੱਖੀ ਜੀਵਨ ਸੰਸਕਾਰ ਅਤੇ ਸਿੱਖ ਸੱਭਿਆਚਾਰ ਵੀ ਵਿਲੱਖਣ ਹੈ। ਇਹ ਸਿੱਖ ਸਮਾਜ ਨੂੰ ਦੂਜੇ ਸਮਾਜਾਂ ਨਾਲੋਂ ਨਿਖੇੜਦਾ ਹੈ ਅਤੇ ਇਸ ਦੀ ਪਹਿਚਾਣ ਦਾ ਹਿੱਸਾ ਹੈ।

ਸਿੱਖੀ ਜੀਵਨ ਸੰਸਕਾਰ ਉਹ ਵਿਚਾਰ, ਖਿਆਲ ਅਤੇ ਗੁਣ ਹਨ ਜੋ ਗੁਰਬਾਣੀ ਵਿਚ ਦਰਸਾਏ ਗਏ ਹਨ ਅਤੇ ਗੁਰੂ ਸਾਹਿਬਾਨ ਵੱਲੋਂ ਆਪਣੇ ਜੀਵਨ-ਕਾਲ ਵਿਚ ਅਮਲ ਵਿਚ ਲਿਆ ਕੇ ਸਾਡੇ ਲਈ ਪੂਰਨੇ ਪਾਏ ਗਏ ਹਨ। ਇਹ ਸੰਸਕਾਰ ਇਕ ਨਰੋਏ ਸਮਾਜ ਦੀ ਸਿਰਜਣਾ ਵਾਸਤੇ ਅਤਿ ਲੋੜੀਂਦੇ ਹਨ। ਹਰ ਸਿੱਖ ਨੂੰ ਇਹ ਸੰਸਕਾਰ ਧਾਰਨ ਕਰਨੇ ਚਾਹੀਦੇ ਹਨ ਤਾਂ ਹੀ ਉਹ ਸਿੱਖ ਕਹਾਉਣ ਦਾ ਹੱਕਦਾਰ ਬਣ ਸਕਦਾ ਹੈ।

ਮਿੱਠਾ ਬੋਲਣਾ, ਨਿੰਦਾ ਚੁਗ਼ਲੀ ਨਾ ਕਰਨਾ, ਪੰਜ ਵਿਕਾਰਾਂ ਦਾ ਤਿਆਗ, ਹਰ ਇਕ ਨਾਲ ਪ੍ਰੇਮ ਕਰਨਾ ਅਤੇ ਚੰਗੇ ਗੁਣ ਧਾਰਨ ਕਰਨਾ ਆਦਿ ਸੰਸਕਾਰ ਸਾਨੂੰ ਗੁਰਬਾਣੀ ਤੋਂ ਪ੍ਰਾਪਤ ਹੋਏ ਹਨ।

ਮਿੱਠਾ ਬੋਲਣਾ ਸਮਾਜਿਕ ਸੰਬੰਧਾਂ ਵਾਸਤੇ ਬਹੁਤ ਜ਼ਰੂਰੀ ਹੈ। ਪ੍ਰੇਮ ਭਾਵਨਾ ਤਾਂ ਹੀ ਪ੍ਰਫੁੱਲਤ ਹੋ ਸਕਦੀ ਹੈ ਜੇ ਮਿੱਠਾ ਬੋਲਿਆ ਜਾਵੇ। ਫਿੱਕਾ ਬੋਲ ਕੇ ਕਿਸੇ ਦਾ ਦਿਲ ਨਹੀਂ ਦੁਖਾਉਣਾ ਚਾਹੀਦਾ। ਫਿੱਕਾ ਬੋਲਣ ਨਾਲ ਨਫ਼ਰਤ ਹੀ ਨਫ਼ਰਤ ਪੈਦਾ ਹੁੰਦੀ ਹੈ ਜਿਸ ਨਾਲ ਮਾਨਸਿਕ ਅਵਸਥਾ ਵਿਚ ਗਿਰਾਵਟ ਆਉਂਦੀ ਹੈ। ਗੁਰਬਾਣੀ ਕਹਿ ਰਹੀ ਹੈ- *'ਗੰਢੁ ਪਰੀਤੀ ਮਿਠੇ ਬੋਲ'* — *'ਟੂਟਿ ਪਰੀਤਿ ਗਈ ਬੁਰ ਬੋਲਿ'* *'ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ'* ਬੇਵਜ੍ਹਾ ਬਹਿਸਾਂ ਵਿਚ ਪੈਣ ਤੋਂ ਸਾਨੂੰ ਮਨਾਹੀ

** ੧੯੯੯, ਫੇਸ ੧੦, ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਮੋਹਾਲੀ।*

ਕੀਤੀ ਗਈ ਹੈ- *'ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ'* ਕਿਉਂਕਿ *'ਕਲਹਿ ਬੁਰੀ ਸੰਸਾਰਿ ਵਾਦੇ ਖਪੀਐ'* ਨਿੰਦਾ ਚੁਗ਼ਲੀ ਕਰਨ ਵਾਲੇ ਮਨੁੱਖ ਨੂੰ ਮੂਰਖ ਅਤੇ ਮਨਮੁਖ ਦੀ ਸੰਗਿਆ ਦਿੱਤੀ ਗਈ ਹੈ— *'ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥'* (ਪੰਨਾ ੭੫੫)

ਮਿੱਠਾ ਬੋਲਣ ਦੇ ਨਾਲ-ਨਾਲ ਇਹ ਵੀ ਜ਼ਰੂਰੀ ਹੈ ਕਿ ਸੱਚ ਬੋਲਿਆ ਜਾਵੇ ਅਤੇ ਝੂਠ ਦਾ ਸਹਾਰਾ ਨਾ ਲਿਆ ਜਾਵੇ- *'ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥'* ਸਿਰਫ ਸੱਚ ਬੋਲਣ ਤਕ ਹੀ ਸੀਮਤ ਨਹੀਂ ਰਹਿਣਾ ਚਾਹੀਦਾ ਸਗੋਂ ਆਚਾਰ ਅਤੇ ਵਿਹਾਰ ਸੱਚਾ ਹੋਣਾ ਉਸ ਤੋਂ ਵੀ ਜ਼ਿਆਦਾ ਜ਼ਰੂਰੀ ਹੈ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* *(ਪੰਨਾ ੬੨)*

ਕਿਸੇ ਨਾਲ ਧੋਖਾ ਨਹੀਂ ਕਰਨਾ ਅਤੇ ਕਿਸੇ ਦਾ ਪੈਸਾ ਨਹੀਂ ਰੱਖਣਾ:

*ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥* *(ਪੰਨਾ ੧੨੪੯)*

ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਸਰੀਰ ਨੂੰ ਹਮੇਸ਼ਾਂ ਲੁੱਟ ਰਹੇ ਹਨ। ਇਨ੍ਹਾਂ ਤੋਂ ਖ਼ਬਰਦਾਰ ਰਹਿਣਾ ਚਾਹੀਦਾ ਹੈ ਕਿਉਂਕਿ ਇਹ ਸਾਡੇ ਅੰਦਰਲੇ ਅੰਮ੍ਰਿਤ ਦੇ ਸੋਮੇ ਨੂੰ ਹਮੇਸ਼ਾਂ ਘਾਤ ਲਗਾਉਣ ਲਈ ਤਿਆਰ ਰਹਿੰਦੇ ਹਨ। ਜੋ ਮਨੁੱਖ ਗੁਣਾਂ ਦਾ ਧਾਰਨੀ ਬਣਨ ਦੀ ਕੋਸ਼ਿਸ਼ ਨਹੀਂ ਕਰਦਾ ਪਰ ਹੰਕਾਰ ਨਾਲ ਆਫਰਿਆ ਫਿਰਦਾ ਹੈ, ਗੁਰਬਾਣੀ ਉਸ ਨੂੰ ਖਰ ਦੀ ਤੁਲਨਾ ਦਿੰਦੀ ਹੈ- *'ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥'* (ਪੰਨਾ ੧੪੧੧) ਅਜਿਹੇ ਮਨੁੱਖ ਨੂੰ ਗੁਰਬਾਣੀ *'ਮਲੁ ਧਾਰੀ'* ਕਹਿ ਰਹੀ ਹੈ- *'ਗੁਣ ਵਿਹੂਣ ਮਾਇਆ ਮਲੁ ਧਾਰੀ॥'* (ਪੰਨਾ ੩੬੭)

ਚੰਗੇ ਗੁਣ ਧਾਰਨ ਕਰਕੇ ਸੰਸਾਰ ਦੀ ਭਲਾਈ ਵਾਸਤੇ ਕੁਝ ਨਾ ਕੁਝ ਜ਼ਰੂਰ ਕੀਤਾ ਜਾਵੇ ਤਾਂ ਕਿ ਦੇਸ਼ ਅਤੇ ਕੌਮ ਦਾ ਭਲਾ ਹੋ ਸਕੇ। ਅਜਿਹੇ ਉੱਤਮ ਸੰਸਕਾਰਾਂ ਨੂੰ ਧਾਰਨ ਕਰ ਕੇ ਹੀ ਇਕ ਚੰਗੇ ਸੱਭਿਆਚਾਰ ਦੀ ਨੀਂਹ ਰੱਖੀ ਜਾ ਸਕਦੀ ਹੈ। ਧਰਮ ਦੁਆਰਾ ਸਿਰਜੇ ਆਦਰਸ਼ ਸਦਾਚਾਰਕ ਕੀਮਤਾਂ ਬਰਕਰਾਰ ਰੱਖਣ ਲਈ ਜ਼ਰੂਰੀ ਹਨ। ਗੁਰਬਾਣੀ ਅਨੁਸਾਰ ਜੀਵਨ ਬਿਤਾਉਣ ਨਾਲ ਸਾਰੇ ਸਮਾਜ ਵਿਚ ਸੁਧਾਰ ਆਉਣਾ ਲਾਜ਼ਮੀ ਹੈ ਕਿਉਂਕਿ ਬਾਣੀ ਸਭ ਲਈ ਸਾਂਝੀ ਹੈ, ਕਿਸੇ ਇਕ ਦੀ ਮਲਕੀਅਤ ਨਹੀਂ ਅਤੇ ਸਰਬੱਤ ਦਾ ਭਲਾ ਮੰਗਣਾ ਇਸ ਦੇ ਮੁੱਢਲੇ ਨਿਯਮਾਂ ਵਿੱਚੋਂ ਇਕ ਹੈ। ਬਾਣੀ ਸੱਭਿਆਚਾਰਕ ਚੇਤਨਾ ਦਾ ਸ੍ਰੋਤ ਹੈ ਅਤੇ ਸੱਭਿਅਕ ਵਿਹਾਰ ਦੇ ਤੌਰ-ਤਰੀਕੇ ਸਿਖਾਉਂਦੀ ਹੈ।

ਉਪਜੀਵਕਾ ਦੇ ਸਾਧਨ, ਹਾਰ-ਸ਼ਿੰਗਾਰ, ਖਾਣਾ-ਪੀਣਾ, ਰਿਸ਼ਤੇ-ਨਾਤੇ, ਸਮਾਜਿਕ ਸੰਬੰਧ, ਘਰ-ਪਰਵਾਰ, ਵਹਿਮ-ਭਰਮ, ਕਰਮਕਾਂਡ, ਰਾਜ ਪ੍ਰਬੰਧ, ਨੈਤਿਕ ਕਦਰਾਂ-ਕੀਮਤਾਂ ਅਤੇ ਭਾਸ਼ਾ ਆਦਿ ਅਜਿਹੇ ਸੱਭਿਆਚਰਕ ਪੱਖ ਹਨ ਜਿਨ੍ਹਾਂ ਬਾਰੇ ਬਾਣੀ ਵਿਚ ਸਪੱਸ਼ਟ ਅਗਵਾਈ ਦਿੱਤੀ ਗਈ ਹੈ।

ਬਾਣੀ ਅਨੁਸਾਰ ਸਮੁੱਚੇ ਸਮਾਜ ਕਲਿਆਣ ਲਈ ਸਤਿਸੰਗਤ ਕਰਨੀ, ਨਾਮ

ਜਪਣਾ, ਧਰਮ ਦੀ ਕਿਰਤ ਕਰਨੀ ਅਤੇ ਵੰਡ ਕੇ ਛਕਣਾ ਪ੍ਰਮੁੱਖ ਸਦਾਚਾਰਕ ਅੰਗ ਹਨ। ਨਾਮ, ਦਾਨ ਅਤੇ ਇਸ਼ਨਾਨ ਦਾ ਉਪਦੇਸ਼ ਵੀ ਦ੍ਰਿੜ੍ਹ ਕਰਵਾਇਆ ਗਿਆ ਹੈ। ਸੇਵਾ, ਸਮਾਜਿਕ ਬਰਾਬਰੀ, ਭਰਾਤਰੀ-ਭਾਵ, ਮਿਲਵਰਤਨ ਅਤੇ ਪਰਉਪਕਾਰ ਅਜਿਹੇ ਸਿਧਾਂਤ ਹਨ ਜਿਨ੍ਹਾਂ ਦੇ ਪ੍ਰਫੁੱਲਤ ਹੋਣ ਨਾਲ ਸਮਾਜ ਵਿੱਚੋਂ ਦੁਰਾਚਾਰ ਖ਼ਤਮ ਹੁੰਦਾ ਹੈ।

ਮੂਲਮੰਤਰ ਦਾ ਜਾਪ ਨਿਤਾ-ਪ੍ਰਤੀ ਕਰਨ ਨਾਲ ਸਾਨੂੰ ਸੋਝੀ ਆਉਂਦੀ ਹੈ ਕਿ ਪਰਮਾਤਮਾ ਇੱਕ ਹੈ, ਸਰਬ-ਵਿਆਪੀ ਹੈ, ਸਾਰੀ ਦੁਨੀਆਂ ਦਾ ਕਰਤਾ ਹੈ, ਭੈ ਰਹਿਤ ਹੈ, ਵੈਰ ਰਹਿਤ ਹੈ, ਜਨਮ-ਮਰਨ ਤੋਂ ਰਹਿਤ ਹੈ ਅਤੇ ਉਹ ਗੁਰੂ ਵਿਚ ਵਿਦਮਾਨ ਹੋ ਕੇ ਗੁਰੂ ਦੁਆਰਾ ਆਪਣੀ ਪਹਿਚਾਣ ਕਰਵਾਉਂਦਾ ਹੈ। ਅਕਾਲ ਪੁਰਖ ਨੂੰ 'ਵਾਹਿਗੁਰੂ' ਗੁਰਮੰਤਰ ਦੁਆਰਾ ਸਿਮਰਿਆ ਜਾਂਦਾ ਹੈ। ਇਹ ਇਕ ਮਨੋਵਿਗਿਆਨਕ ਸੱਚਾਈ ਹੈ ਕਿ 'ਜੈਸਾ ਸੇਵੈ ਤੈਸੋ ਹੋਇ'। ਮੂਲਮੰਤਰ ਦੇ ਜਾਪ ਨਾਲ ਮਨੁੱਖ ਅਕਾਲ ਪੁਰਖ ਵਾਲੇ ਗੁਣਾਂ ਦਾ ਧਾਰਨੀ ਹੋ ਜਾਵੇਗਾ ਅਤੇ ਕਿਸੇ ਤੋਂ ਡਰੇਗਾ ਨਹੀਂ, ਕਿਸੇ ਨਾਲ ਵੈਰ ਨਹੀਂ ਕਰੇਗਾ ਅਤੇ ਪਰਮਾਤਮਾ ਨੂੰ ਹਾਜ਼ਰ-ਨਾਜ਼ਰ ਸਮਝ ਕੇ ਕੋਈ ਗ਼ਲਤ ਕੰਮ ਨਹੀਂ ਕਰੇਗਾ। ਇਸ ਨਾਲ ਮਨੁੱਖ ਦੀ ਕੂੜ ਦੀ ਪਾਲ ਟੁੱਟ ਜਾਵੇਗੀ। ਉਹ ਝੂਠ ਦਾ ਸਹਾਰਾ ਕਦੇ ਨਹੀਂ ਲਵੇਗਾ ਅਤੇ ਸਚਿਆਰ ਬਣ ਜਾਵੇਗਾ।

ਸਚਿਆਰ ਮਨੁੱਖ ਹੀ ਸੱਚੀ-ਸੁੱਚੀ ਕਿਰਤ ਕਰ ਸਕਦਾ ਹੈ। ਗੁਰਬਾਣੀ ਵਿਚ ਸੱਚੀ-ਸੁੱਚੀ ਕਿਰਤ ਕਰਨੀ ਜ਼ਰੂਰੀ ਕਰਾਰ ਦਿੱਤੀ ਗਈ ਹੈ। ਛੁਟਕਾਰਾ ਸੱਚੀ ਕਮਾਈ ਨਾਲ ਹੀ ਸੰਭਵ ਹੈ। ਖੋਟੇ ਢੰਗ ਨਾਲ ਕਮਾਇਆ ਧਨ ਸਾਡੇ ਤਨ ਅਤੇ ਮਨ ਨੂੰ ਵੀ ਖੋਟਾ ਕਰ ਦਿੰਦਾ ਹੈ। ਉੱਦਮ ਨਾਲ ਕੀਤੀ ਕਮਾਈ ਹੀ ਸੁਖਦਾਈ ਹੋ ਸਕਦੀ ਹੈ। ਦਸਾਂ ਨਹੁੰਆਂ ਦੀ ਕਿਰਤ ਦਾ ਮਤਲਬ ਹੀ ਮਿਹਨਤ ਨਾਲ ਕਮਾਇਆ ਹੋਇਆ ਧਨ ਹੈ। ਅਨ-ਕਮਾਇਆ ਧਨ ਜਿਵੇਂ ਕਿ ਰਿਸ਼ਵਤ ਦਾ ਪੈਸਾ ਗੁਰੂ-ਘਰ ਵਿਚ ਪ੍ਰਵਾਨ ਨਹੀਂ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥* *(ਪੰਨਾ ੫੨੨)*

ਕਿੱਤਾ ਕੋਈ ਵੀ ਅਪਣਾਇਆ ਜਾ ਸਕਦਾ ਹੈ ਪਰ ਕਿਰਤ ਸੱਚੀ ਸੁੱਚੀ ਹੋਵੇ। ਜੇ ਕਿੱਤਾ ਲਿਖਣ ਦਾ ਹੈ ਜਿਵੇਂ ਕਿ ਪੱਤਰਕਾਰੀ ਤਾਂ ਹੁਕਮ ਹੈ- *'ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ॥'* (ਪੰਨਾ ੬੩੬) ਨੌਕਰੀ ਕਰਨੀ ਹੋਵੇ ਤਾਂ ਦਿਲ ਲਗਾ ਕੇ ਕੰਮ ਕੀਤਾ ਜਾਵੇ, ਬੱਧਾ-ਚੱਟੀ ਨਹੀਂ ਕਰਨੀ ਕਿਉਂਕਿ ਗੁਰੂ ਸਾਹਿਬ ਦਾ ਹੁਕਮ ਹੈ- *'ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ॥'* (ਪੰਨਾ ੫੯੫) ਅਧਿਆਪਕ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ *'ਵਿਦਿਆ ਵੀਚਾਰੀ ਤਾਂ ਪਰਉਪਕਾਰੀ'* ਅਤੇ *'ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ'* (ਪੰਨਾ ੯੩੮) ਵੈਦ ਨੂੰ ਸਿਖਾਇਆ ਗਿਆ ਹੈ ਕਿ ਵੈਦਗੀ ਕਿਵੇਂ ਕਰਨੀ ਹੈ। ਰੋਗ ਦੀ ਪਹਿਚਾਣ ਕੀਤੇ ਬਿਨਾਂ ਅੰਦਾਜ਼ੇ ਨਾਲ ਕੀਤਾ ਇਲਾਜ ਸਿਆਣੇ ਵੈਦ ਦੀ ਨਿਸ਼ਾਨੀ ਨਹੀਂ *'ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ'* (ਪੰਨਾ ੧੨੭੯) ਅਤੇ *'ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ*

*ਸੁਜਾਣੁ'* (ਪੰਨਾ ੧੪੮) ਸ਼ਫ਼ਾ ਪਰਮਾਤਮਾ ਦੀ ਦੇਣ ਹੈ ਜਦੋਂ ਚਾਹੇ ਵਾਪਸ ਲੈ ਸਕਦਾ ਹੈ। ਜ਼ਿੰਦਗੀ ਘਟਾਉਣੀ ਜਾਂ ਵਧਾਉਣੀ ਵੈਦ ਦੇ ਹੱਥ ਨਹੀਂ ਸਗੋਂ ਪਰਮਾਤਮਾ ਦੇ ਹੁਕਮ ਅਨੁਸਾਰ ਹੈ।

ਸੱਚੀ-ਸੁੱਚੀ ਕਿਰਤ ਕਰ ਕੇ ਕਮਾਈ ਵਿੱਚੋਂ ਲੋੜ ਮੁਤਾਬਿਕ ਵਰਤ ਕੇ ਬਾਕੀ ਦਾ ਲੋੜਵੰਦਾਂ ਵਿਚ ਵੰਡਿਆ ਜਾਵੇ ਕਿਉਂਕਿ ਗਰੀਬ ਦਾ ਮੂੰਹ ਗੁਰੂ ਦੀ ਗੋਲਕ ਹੁੰਦਾ ਹੈ। ਦਸਵੰਧ ਦੀ ਪਿਰਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸੇ ਲਈ ਹੀ ਪਾਈ ਸੀ। ਪੁੰਨ-ਦਾਨ ਕੀਤਾ ਉਹੀ ਪ੍ਰਵਾਨ ਹੈ ਜੋ ਮਿਹਨਤ ਨਾਲ ਕੀਤੀ ਕਮਾਈ ਨਾਲ ਕੀਤਾ ਹੋਵੇ। ਬਾਣੀ ਸਿੱਖਿਆ ਦੇ ਰਹੀ ਹੈ— *'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥'* (ਪੰਨਾ ੧੨੪੫) ਆਸਾ ਕੀ ਵਾਰ ਵਿਚ ਬਾਣੀ ਦੱਸ ਰਹੀ ਹੈ ਕਿ ਚੋਰੀ, ਡਾਕੇ ਨਾਲ ਪ੍ਰਾਪਤ ਕੀਤੇ ਧਨ ਵਿੱਚੋਂ ਪਿੱਤਰਾਂ ਪ੍ਰਤੀ ਕੀਤੇ ਦਾਨ-ਪੁੰਨ ਨਾਲ ਰੱਬ ਦੀ ਦਰਗਾਹ ਵਿਚ ਪਿੱਤਰਾਂ ਨੂੰ ਵੀ ਚੋਰ ਗਰਦਾਨਿਆ ਜਾਂਦਾ ਹੈ ਕਿਉਂਕਿ—

*ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥* *(ਪੰਨਾ ੪੭੨)*

ਵੰਡ ਕੇ ਛਕਣਾ ਸਿੱਖ ਸਮਾਜ ਦਾ ਸੁਨਹਿਰੀ ਅਸੂਲ ਸਮਾਜ ਭਲਾਈ ਲਈ ਅਤਿ ਜ਼ਰੂਰੀ ਹੈ। ਇਸ ਨੂੰ ਦ੍ਰਿੜ੍ਹ ਕਰਵਾਉਣ ਲਈ ਹਰ ਗੁਰਦੁਆਰਾ ਸਾਹਿਬ ਨਾਲ ਲੰਗਰ ਦੀ ਪ੍ਰਥਾ ਚਲਾਈ ਗਈ ਹੈ।

ਲੰਗਰ, ਪੰਗਤ ਵਿਚ ਬੈਠ ਕੇ ਛਕਿਆ ਜਾਂਦਾ ਹੈ। ਪੰਗਤ ਸਭ ਲਈ ਸਾਂਝੀ ਹੈ ਭਾਵੇਂ ਵਿਅਕਤੀ ਕਿਸੇ ਵੀ ਜਾਤ ਦਾ ਹੋਵੇ, ਅਮੀਰ ਜਾਂ ਗਰੀਬ ਹੋਵੇ। ਸਮਾਜਿਕ ਬਰਾਬਰੀ, ਭਰਾਤਰੀ-ਭਾਵ ਅਤੇ ਮਿਲਵਰਤਣ ਦੀ ਭਾਵਨਾ ਇੱਕੋ ਪੰਗਤ ਵਿਚ ਬੈਠਣ ਨਾਲ ਪ੍ਰਫੁੱਲਤ ਹੁੰਦੀ ਹੈ। ਸਿੱਖ ਸੱਭਿਆਚਾਰ ਵਿਚ ਸਭ ਬਰਾਬਰ ਹਨ, ਇੱਕੋ ਪਿਤਾ ਪਰਮਾਤਮਾ ਦੇ ਬੱਚੇ ਹਨ ਅਤੇ ਕੋਈ ਉੱਚਾ-ਨੀਵਾਂ ਨਹੀਂ- *'ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ'* (ਪੰਨਾ ੧੩੪੯-੫੦) ਅਤੇ *'ਸਭ ਮਹਿ ਜੋਤਿ ਜੋਤਿ ਹੈ ਸੋਇ'* (ਪੰਨਾ ੬੬੩) ਗੁਰਬਾਣੀ ਅਨੁਸਾਰ ਮਨੁੱਖ ਜਿਹੋ-ਜਿਹੇ ਕੰਮ ਕਰਦਾ ਹੈ, ਉਹ ਹੀ ਉਸ ਦੀ ਜਾਤ ਜਾਂ ਪਤਿ ਹੈ। ਮਾੜੇ ਕੰਮ ਕਰਨ ਵਾਲਾ ਮਾੜਾ ਹੈ ਅਤੇ ਚੰਗਾ ਕੰਮ ਕਰਨ ਵਾਲਾ ਚੰਗਾ ਹੈ। ਜਨਮ ਕਰਕੇ ਕੋਈ ਮਨੁੱਖ ਉੱਤਮ ਜਾਂ ਨੀਚ ਨਹੀਂ।

ਸਾਰੀ ਖ਼ਲਕਤ ਰੱਬ ਦਾ ਰੂਪ ਹੈ। ਪਰਮਾਤਮਾ ਖਲਕਤ ਵਿਚ ਵੱਸਦਾ ਹੈ ਖਲਕਤ ਦਾ ਪਰਮਾਤਮਾ ਵਿਚ ਵਾਸਾ ਹੈ। *'ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ'* (ਪੰਨਾ ੧੩੮੧) ਖਲਕਤ ਦੀ ਸੇਵਾ ਹੀ ਖਾਲਕ ਦੀ ਸੇਵਾ ਹੈ। ਸਿੱਖ ਸੱਭਿਆਚਾਰ ਵਿਚ ਸੇਵਾ ਦਾ ਬਹੁਤ ਮਹੱਤਵ ਹੈ- *'ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥'* (ਪੰਨਾ ੨੬) ਸਿੱਖ ਸੱਭਿਆਚਾਰ ਵਿਚ ਸੇਵਾ ਨੂੰ ਸਭ ਤੋਂ ਉੱਤਮ ਕਰਣੀ ਹੈ। ਇੱਥੇ ਤਾਂ ਗੁਰਗੱਦੀ ਦੇ ਅਧਿਕਾਰੀਆਂ ਦੀ ਚੋਣ ਵਾਸਤੇ ਪਰਖ ਵੀ ਸੇਵਾ ਰਾਹੀਂ ਹੀ ਕੀਤੀ ਗਈ ਸੀ।

ਸੇਵਕ ਨੂੰ ਸੇਵਾ ਕਰਨ ਲੱਗਿਆਂ ਕਿਸੇ ਪ੍ਰਕਾਰ ਦਾ ਵਿਤਕਰਾ ਨਹੀਂ ਕਰਨਾ

ਚਾਹੀਦਾ। ਅਜਿਹਾ ਤਾਂ ਹੀ ਹੋ ਸਕਦਾ ਹੈ ਜੇ ਸੇਵਕ ਨੂੰ ਖਲਕਤ ਵਿੱਚੋਂ ਖਾਲਕ ਦੇ ਦਰਸ਼ਨ ਹੋਣ। ਭਾਈ ਘਨੱਈਆ ਜੀ ਦੀ ਉਦਾਹਰਣ ਸਾਡੇ ਸਾਹਮਣੇ ਹੈ। ਉਨ੍ਹਾਂ ਨੂੰ ਜੰਗ-ਏ-ਮੈਦਾਨ ਵਿਚ ਦੁਸ਼ਮਣ ਵਿੱਚੋਂ ਵੀ ਪਰਮਾਤਮਾ ਦੇ ਦਰਸ਼ਨ ਹੋ ਰਹੇ ਸਨ ਤਾਂ ਹੀ ਉਹ ਦੁਸ਼ਮਣਾਂ ਨੂੰ ਵੀ ਪਾਣੀ ਪਿਲਾ ਰਹੇ ਸਨ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸ਼ਾਬਾਸ਼ ਅਤੇ ਅਸੀਸ ਦਿੱਤੀ। ਸੇਵਾ ਕਰਨ ਨਾਲ ਸੁਭਾਅ ਸੰਤੋਖੀ ਹੋ ਜਾਂਦਾ ਹੈ। ਦੁੱਖ-ਸੁਖ ਇਕ ਕਰਕੇ ਜਾਣਨਾ, ਸਬਰ ਰੱਖਣਾ, ਲਾਲਚ ਨਾ ਕਰਨਾ ਅਤੇ ਤ੍ਰਿਸ਼ਨਾ ਦਾ ਤਿਆਗ ਸੰਤੋਖੀ ਹੋਣ ਦੀਆਂ ਨਿਸ਼ਾਨੀਆਂ ਹਨ। ਸੰਤੋਖੀ ਬਿਰਤੀ ਨਾਲ ਹੀ ਸਮਾਜਿਕ ਬੁਰਾਈਆਂ ਦੂਰ ਹੋ ਸਕਦੀਆਂ ਹਨ:

*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥* *(ਪੰਨਾ ੧੩੭੯)*

ਬਾਣੀ ਦੇ ਅਸੂਲਾਂ ਉੱਤੇ ਉਸਾਰੇ ਸਿੱਖ ਸੱਭਿਆਚਾਰ ਵਿਚ ਖਾਣ-ਪੀਣ ਦੇ ਸਬੰਧ ਵਿਚ ਹਦਾਇਤਾਂ ਦਿੱਤੀਆਂ ਗਈਆਂ ਹਨ- *'ਬਾਬਾ ਹੋਰੁ ਖਾਣਾ ਖੁਸੀ ਖੁਆਰੁ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥'* (ਪੰਨਾ ੧੬) ਭਾਵ ਅਜਿਹੀਆਂ ਚੀਜ਼ਾਂ ਦਾ ਸੇਵਨ ਕੀਤਾ ਜਾਵੇ, ਜਿਨ੍ਹਾਂ ਦੇ ਸੇਵਨ ਨਾਲ ਸਰੀਰ ਵਿਚ ਕੋਈ ਰੋਗ ਪੈਦਾ ਨਾ ਹੋਵੇ ਅਤੇ ਮਨ ਵਿਚ ਕੋਈ ਵਿਕਾਰ ਨਾ ਉਪਜੇ। ਇਹ ਭੁੱਲਣਾ ਨਹੀਂ ਚਾਹੀਦਾ ਕਿ ਨਸ਼ਿਆਂ ਦਾ ਸੇਵਨ ਸਰੀਰ ਅਤੇ ਮਨ ਦੋਹਾਂ ਨੂੰ ਰੋਗੀ ਕਰਦਾ ਹੈ। ਸਿੱਖ ਸੱਭਿਆਚਾਰ ਵਿਚ ਹਰ ਤਰ੍ਹਾਂ ਦੇ ਨਸ਼ਿਆਂ ਦੇ ਸੇਵਨ ਦੀ ਮਨਾਹੀ ਹੈ। ਬਾਣੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਸਪੱਸ਼ਟ ਲਫਜ਼ਾਂ ਵਿਚ ਸ਼ਰਾਬ ਪੀਣ ਤੋਂ ਵਰਜਦਿਆਂ ਇਸ ਤਰ੍ਹਾਂ ਸਿੱਖਿਆ ਦਿੱਤੀ ਹੈ- *'ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥'* (ਪੰਨਾ ੫੫੪) ਅੰਨ ਦਾ ਤਿਆਗ ਕਰਨ ਦੀ ਬਾਣੀ ਵਿਚ ਪ੍ਰਵਾਨਗੀ ਨਹੀਂ। ਕਿਸੇ ਵੀ ਤਰ੍ਹਾਂ ਦੇ ਵਰਤ ਰੱਖਣ ਨੂੰ ਪਾਖੰਡ ਦੱਸਿਆ ਗਿਆ ਹੈ- *'ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ॥'* (ਪੰਨਾ ੮੭੩) ਸਿੱਖ ਸੱਭਿਆਚਾਰ ਵਿਚ ਕਰਵਾ ਚੌਥ ਅਤੇ ਹੋਰ ਕਿਸੇ ਕਿਸਮ ਦੇ ਵਰਤ ਦੀ ਕੋਈ ਮਹਾਨਤਾ ਨਹੀਂ। ਖਾਣਾ-ਪੀਣਾ ਸੰਜਮ ਵਿਚ ਹੋਣਾ ਚਾਹੀਦਾ ਹੈ। ਮੋਟਾਪੇ ਤੋਂ ਬਚਣ ਦੀ ਪ੍ਰੇਰਨਾ ਦਿੱਤੀ ਗਈ ਹੈ- *'ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥'* (ਪੰਨਾ ੭੯੦) ਹਰ ਰੋਜ਼ ਹੀ ਥੋੜ੍ਹਾ ਸੌਣਾ ਅਤੇ ਥੋੜ੍ਹਾ ਹੀ ਖਾਣਾ ਚਾਹੀਦਾ ਹੈ। ਕੋਈ ਦਿਨ ਚੰਗਾ ਮਾੜਾ ਨਹੀਂ। ਦਿਨਾਂ ਦਾ ਕੋਈ ਮਹੱਤਵ ਨਹੀਂ। ਸਿੱਖ ਸੱਭਿਆਚਾਰ ਵਿਚ ਦਿਨ ਉਹੀ ਚੰਗਾ ਹੈ ਜਿਸ ਦਿਨ ਕੰਮ ਚੰਗੇ ਕੀਤੇ ਜਾਣ। ਥਿਤੁ ਵਾਰ ਮਹੂਰਤ ਆਦਿ ਦਾ ਵਿਚਾਰ ਕਰਨਾ ਸਿੱਖ ਸੱਭਿਆਚਾਰ ਵਿਚ ਪ੍ਰਵਾਨ ਨਹੀਂ। ਅਜਿਹਾ ਕਰਨ ਵਾਲੇ ਨੂੰ ਬਾਣੀ ਮੂਰਖ ਦੱਸਦੀ ਹੈ- *'ਥਿਤੀ ਵਾਰ ਸੇਵਹਿ ਮੁਗਧ ਗਵਾਰ॥'* (ਪੰਨਾ ੮੪੩)

ਸਿੱਖ ਸੱਭਿਆਚਾਰ ਵਿਚ ਪਹਿਰਾਵੇ ਸਬੰਧੀ ਗੁਰਬਾਣੀ ਨੇ ਕਿਸੇ ਵੀ ਤਰ੍ਹਾਂ ਦੀ ਪੁਸ਼ਾਕ ਦੀ ਮਨਾਹੀ ਨਹੀਂ ਕੀਤੀ ਗਈ ਪਰ ਸ਼ਰਤ ਹੈ *'ਬਾਬਾ ਹੋਰੁ ਖਾਣਾ ਖੁਸੀ*

*ਖੁਆਰੁ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥'* (ਪੰਨਾ ੧੬) ਪੌਸ਼ਾਕ ਸਰੀਰ ਲਈ ਸੁਖਦਾਈ ਹੋਵੇ ਅਤੇ ਮਨ ਨੂੰ ਵਿਕਾਰੀ ਨਾ ਬਣਾਵੇ। ਕਾਮ ਭੜਕਾਊ ਲਿਬਾਸ ਪਹਿਨਣਾ ਮਨ੍ਹਾ ਹੈ। ਪਹਿਰਾਵਾ ਚੁਸਤ ਹੋਵੇ ਪਰ ਦੇਖਣ ਵਾਲੇ ਨੂੰ ਬੁਰਾ ਨਾ ਲੱਗੇ। ਬਾਣੀ ਅਨੁਸਾਰ ਮਨੁੱਖ ਨੂੰ ਕੱਪੜਾ ਸਿਫਤ ਅਤੇ ਸ਼ਰਮ ਦਾ ਪਹਿਨਣਾ ਚਾਹੀਦਾ ਹੈ।

ਸਿੱਖ ਸੱਭਿਆਚਾਰ ਦਾ ਸ਼ਿੰਗਾਰ ਵੀ ਵਿਲੱਖਣ ਹੈ। ਇਥੇ ਸਤਿ, ਸੰਤੋਖ, ਦਇਆ ਅਤੇ ਧਰਮ ਦਾ ਸ਼ਿੰਗਾਰ ਪ੍ਰਵਾਨ ਹੈ। ਗਲੇ ਵਿਚ ਹਾਰ ਗੁਣਾਂ ਦਾ ਪਾਇਆ ਜਾਵੇ, ਸਭ ਲਈ ਪ੍ਰੇਮ ਭਾਵਨਾ ਰੱਖਣ ਨਾਲ ਮੂੰਹ ਉੱਤੇ ਜੋ ਰੰਗ ਚੜ੍ਹਦਾ ਹੈ, ਉਹ ਹੀ ਅਸਲੀ ਲਾਲੀ ਹੈ ਅਤੇ ਸੁੰਦਰਤਾ ਨੂੰ ਚਾਰ ਚੰਦ ਲਗਾਉਂਦੀ ਹੈ। ਹਰੀ ਦੇ ਨਾਮ ਦਾ ਕੰਗਣ, ਮਧਸੂਦਨ ਦੇ ਪ੍ਰੇਮ ਦੀ ਮੁੰਦਰੀ, ਪ੍ਰਮੇਸ਼ਵਰ ਭਗਤੀ ਦਾ ਰੇਸ਼ਮ ਅਤੇ ਅੱਖਾਂ ਨੂੰ ਸ਼ਿੰਗਾਰਨ ਲਈ ਉਸ ਦੇ ਨਾਮ ਦਾ ਸੁਰਮਾ ਪਾਇਆ ਜਾਵੇ। ਇਹ ਸ਼ਿੰਗਾਰ ਹੀ ਸਿੱਖ ਸੱਭਿਆਚਾਰ ਦਾ ਸ਼ਿੰਗਾਰ ਹੈ।

ਸਿੱਖ ਸੱਭਿਆਚਾਰ ਦੀ ਪਰਿਵਾਰਕ ਜ਼ਿੰਦਗੀ ਵਿਚ ਪੁੱਤਰ ਅਤੇ ਧੀ ਦਾ ਫ਼ਰਕ ਨਹੀਂ, ਨੂੰਹ-ਧੀ ਦਾ ਵਿਤਕਰਾ ਨਹੀਂ ਅਤੇ ਮਰਦ-ਇਸਤਰੀ ਵੀ ਬਰਾਬਰੀ ਦਾ ਦਰਜਾ ਰੱਖਦੇ ਹਨ। ਇਥੇ ਬਾਬਲ ਦੇ ਘਰ ਬੇਟੜੀ ਨੂੰ ਲਾਡ ਲਡਾਏ ਜਾਂਦੇ ਹਨ, ਨੂੰਹ ਇਕ ਸੁਚੱਜੀ ਨੂੰਹ ਹੈ ਜੋ ਦੇਵਰ ਤਾਂ ਕੀ ਜੇਠ ਨੂੰ ਵੀ ਮੱਤ ਦੇਣ ਦੀ ਹੱਕਦਾਰ ਹੈ ਅਤੇ ਮਾਤਾ ਧਰਤ ਮਹਤੁ ਹੈ। ਅਸੀਸ ਦੇਣ ਦਾ ਅਧਿਕਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਤਾ ਨੂੰ ਦਿੱਤਾ ਹੈ। ਇਸਤਰੀ ਨੂੰ ਨਿੰਦਣਾ ਜਾਂ ਦੁਰਕਾਰਨਾ ਇੱਥੇ ਪ੍ਰਵਾਨ ਨਹੀਂ। ਕੁੜੀਮਾਰ ਨਾਲ ਵਰਤਣਾ ਸਿੱਖ ਸੱਭਿਆਚਾਰ ਵਿਚ ਮਨ੍ਹਾ ਹੈ। ਪਤੀ-ਪਤਨੀ ਦੋ ਮੂਰਤੀਆਂ ਹੁੰਦੀਆਂ ਹੋਈਆਂ ਇੱਕ ਜੋਤ ਹਨ, ਨਰੜੇ ਹੋਏ ਵਿਅਕਤੀ ਨਹੀਂ। ਪੁੱਤਰ ਨੂੰ ਪਿਤਾ ਨਾਲ ਝਗੜਾ ਕਰਨ ਤੋਂ ਵੀ ਮਨ੍ਹਾ ਕੀਤਾ ਗਿਆ ਹੈ। ਇਨ੍ਹਾਂ ਕਦਰਾਂ-ਕੀਮਤਾਂ ਨੂੰ ਬਰਕਰਾਰ ਰੱਖਣ ਨਾਲ ਪਰਵਾਰ ਸੁਖੀ ਵੱਸ ਸਕਦਾ ਹੈ। ਸੁਖੀ ਪਰਵਾਰ ਹੀ ਸਿਹਤਮੰਦ ਸਮਾਜ ਦੀ ਨੀਂਹ ਹੈ। ਵਿਆਹ ਨੂੰ ਇੱਥੇ ਅਨੰਦ ਕਾਰਜ ਕਿਹਾ ਗਿਆ ਹੈ ਕਿਉਂਕਿ ਪਰਵਾਰਿਕ ਜੀਵਨ ਨੂੰ ਅਨੰਦਮਈ ਬਣਾਉਣਾ ਹੈ। ਸਾਰੇ ਗੁਰੂ ਸਾਹਿਬਾਨ ਗ੍ਰਿਹਸਤੀ ਸਨ। ਤਿਆਗੀ ਬਣ ਕੇ ਮਨੁੱਖਤਾ ਦਾ ਕਲਿਆਣ ਨਹੀਂ ਹੋ ਸਕਦਾ।

ਸਿੱਖ ਸੱਭਿਆਚਾਰ ਵਿਚ ਰਾਜ-ਪ੍ਰਬੰਧ ਦੇ ਅਸੂਲਾਂ ਅਨੁਸਾਰ ਤਖ਼ਤ ਉੱਤੇ ਉਹ ਹੀ ਬੈਠਣ ਦਾ ਹੱਕਦਾਰ ਹੈ ਜੋ ਇਸ ਦੇ ਯੋਗ ਹੋਵੇ। ਗੁਣਾਂ ਦੇ ਆਧਾਰ 'ਤੇ ਹੀ ਮੌਕਾ ਮਿਲਣਾ ਚਾਹੀਦਾ ਹੈ। ਗੁਣਾਂ ਉੱਤੇ ਅਧਾਰਤ ਰਾਜ-ਪ੍ਰਬੰਧ ਵਿਚ ਹੀ ਸਾਰੇ ਸ਼ਹਿਰ ਅਤੇ ਪਿੰਡ 'ਬੇਗਮ ਪੁਰਾ' ਬਣ ਸਕਦੇ ਹਨ ਜਿੱਥੇ ਖੁਸ਼ੀਆਂ ਹੀ ਖੁਸ਼ੀਆਂ ਹੋਣ ਤੇ ਦੁੱਖ ਦਾ ਨਾਮ-ਨਿਸ਼ਾਨ ਨਾ ਹੋਵੇ। ਬਾਣੀ ਨੇ ਇਹ ਹੀ ਕਲਪਨਾ ਇਕ ਸੁਚੱਜੇ ਰਾਜ-ਪ੍ਰਬੰਧ ਦੀ ਕੀਤੀ ਹੈ।

ਸਿੱਖ ਸੱਭਿਆਚਾਰ ਵਿਚ ਨੈਤਿਕ ਕਦਰਾਂ-ਕੀਮਤਾਂ ਨੂੰ ਬਰਕਰਾਰ ਰੱਖਣਾ

ਜ਼ਰੂਰੀ ਹੈ। 'ਏਕਾ ਨਾਰੀ ਜਤੀ ਹੋਇ' ਦਾ ਉਪਦੇਸ਼ ਦਿੱਤਾ ਗਿਆ ਹੈ। ਕਾਮ ਅਤੇ ਕ੍ਰੋਧ ਤੋਂ ਸੁਚੇਤ ਕੀਤਾ ਗਿਆ ਹੈ। ਇਨ੍ਹਾਂ ਆਦਰਸ਼ਾਂ ਉੱਤੇ ਅਮਲ ਕੀਤਾ ਜਾਵੇ ਤਾਂ ਸਮੁੱਚੇ ਸਮਾਜ ਵਿੱਚੋਂ ਏਡਜ਼ ਵਰਗੀਆਂ ਭਿਆਨਕ ਬੀਮਾਰੀਆਂ ਦਾ ਖ਼ਾਤਮਾ ਸਹਿਜੇ ਹੀ ਹੋ ਸਕਦਾ ਹੈ।

ਸਿੱਖ ਸੱਭਿਆਚਾਰ ਵਿਚ ਭਾਸ਼ਾ ਸਬੰਧੀ ਨਸੀਹਤ ਦਿੰਦਿਆਂ ਆਪਣੀ ਮਾਤ-ਭਾਸ਼ਾ ਨੂੰ ਸਿੱਖਣ ਉੱਤੇ ਜ਼ੋਰ ਦਿੱਤਾ ਗਿਆ ਹੈ। ਆਪਣੀ ਭਾਸ਼ਾ ਨੂੰ ਤਿਆਗ ਕੇ ਮਨੁੱਖ ਆਪਣੇ ਅਸਲੇ ਤੋਂ ਦੂਰ ਹੋ ਜਾਂਦਾ ਹੈ। ਹੌਲੀ-ਹੌਲੀ ਅਗਿਆਨਤਾ ਉਸ ਦੇ ਪੱਲੇ ਪੈ ਜਾਂਦੀ ਹੈ। ਇਸੇ ਕਰਕੇ ਗੁਰਬਾਣੀ 'ਗੁਰਮੁਖੀ' ਵਿਚ ਲਿਖੀ ਗਈ ਹੈ। ਭਾਸ਼ਾਵਾਂ ਸਾਰੀਆਂ ਸਿੱਖਣੀਆਂ ਚਾਹੀਦੀਆਂ ਹਨ ਪਰ ਮਾਤ-ਭਾਸ਼ਾ ਵਿਚ ਮੁਹਾਰਤ ਅਤੇ ਇਸ ਦੀ ਅਮਲੀ ਤੌਰ 'ਤੇ ਵਰਤੋਂ ਸਭ ਤੋਂ ਜ਼ਿਆਦਾ ਜ਼ਰੂਰੀ ਹੈ।

ਜ਼ਿੰਦਗੀ ਦੇ ਅੰਦਰਲੇ ਅਤੇ ਬਾਹਰਲੇ ਦੋਵੇਂ ਤਰ੍ਹਾਂ ਦੇ ਪੱਖਾਂ ਨੂੰ ਆਦਰਸ਼ਾਂ ਉੱਤੇ ਨਿਰਧਾਰਤ ਕਰ ਕੇ ਜੀਵਨ-ਜੁਗਤੀ ਨੂੰ ਸਿੱਖ ਸੱਭਿਆਚਾਰ ਵਿਚ ਨਿਯਮਬੱਧ ਕੀਤਾ ਗਿਆ ਹੈ। ਇਹ ਜੀਵਨ-ਜੁਗਤੀ ਇਸ ਸੱਭਿਆਚਾਰ ਨੂੰ ਦੂਜੇ ਸੱਭਿਆਚਾਰਾਂ ਨਾਲੋਂ ਨਿਖੇੜਦੀ ਹੈ। ਜੀਵਨ ਦੇ ਹਰ ਖੇਤਰ ਵਿਚ ਜਨਮ ਤੋਂ ਮੌਤ ਤਕ ਦੇ ਕੰਮਾਂ ਨੂੰ ਗੁਰਬਾਣੀ ਦੇ ਆਸ਼ੇ ਅਨੁਸਾਰ ਨਿਯਮਬੱਧ ਕਰ ਕੇ ਇਕ ਸਰਬੋਤਮ ਸਭਿਅਕ ਮਨੁੱਖ ਦੀ ਸਿਰਜਣਾ ਕੀਤੀ ਗਈ ਹੈ। ਮੂਲ ਰੂਪ ਵਿਚ ਅਸਭਿਅਕ ਮਨੁੱਖੀ ਵਿਹਾਰ ਨੂੰ ਅਨੁਸ਼ਾਸਨਬੱਧ ਕਰ ਕੇ ਸਮੁੱਚੇ ਸਮਾਜ ਦੇ ਕਲਿਆਣ ਵਾਸਤੇ ਨਿਰਧਾਰਤ ਕੀਤੀ ਗਈ ਜੀਵਨ-ਜਾਚ ਨੂੰ 'ਸਿੱਖ ਰਹਿਤ ਮਰਯਾਦਾ' ਨਾਮਕ ਕਿਤਾਬ ਵਿਚ ਅਗਵਾਈ ਕੀਤੀ ਗਈ ਹੈ। ਇਹ ਮਰਯਾਦਾ ਸਿੱਖਾਂ ਦੇ ਸ਼ਖ਼ਸੀ ਅਤੇ ਪੰਥਕ ਜਾਂ ਸਮਾਜਿਕ ਰਹਿਣੀ-ਬਹਿਣੀ ਦੀ ਰਹਿਨੁਮਾਈ ਕਰਦੀ ਹੈ। ਸਿਮਰਨ, ਕੀਰਤਨ, ਸਤਿਸੰਗਤ ਨੂੰ ਰੋਜ਼ਾਨਾ ਜ਼ਿੰਦਗੀ ਦਾ ਹਿੱਸਾ ਬਣਾਇਆ ਗਿਆ ਹੈ। ਜਨਮ ਸਮੇਂ, ਬੱਚੇ ਦਾ ਨਾਮ ਰੱਖਣ ਸਮੇਂ, ਅਨੰਦ ਕਾਰਜ ਸਮੇਂ ਅਤੇ ਮੌਤ ਦੇ ਮੌਕੇ ਸਿੱਖ ਨੇ ਕੀ ਕਰਨਾ ਹੈ ਇਸ ਬਾਰੇ ਵੀ ਗੁਰਬਾਣੀ ਅਨੁਸਾਰ ਆਦਰਸ਼ ਅਗਵਾਈ ਦਿੱਤੀ ਗਈ ਹੈ। ਇਹ ਕਾਰਜ ਸਾਡੇ ਸੰਸਕਾਰਾਂ ਦੀ ਦੇਣ ਹਨ। ਇਨ੍ਹਾਂ ਦਾ ਅਸਰ ਸਾਡੇ ਚਿਤ ਉੱਤੇ ਪੱਕੇ ਤੌਰ 'ਤੇ ਬਣ ਜਾਂਦਾ ਹੈ। ਅੰਮ੍ਰਿਤ ਛਕਣ ਸਮੇਂ ਪਹਿਨੇ ਧਾਰਮਿਕ ਚਿੰਨ੍ਹ ਵੀ ਸਾਡੇ ਸੰਸਕਾਰਾਂ ਦਾ ਵਧੀਆ ਨਮੂਨਾ ਹਨ। ਇਨ੍ਹਾਂ ਚਿੰਨ੍ਹਾਂ ਨਾਲ ਸਾਡੇ ਚਿਤ ਉੱਤੇ ਦੇਸ਼ ਅਤੇ ਕੌਮ ਦੀ ਰੱਖਿਆ ਦੇ ਪਵਿੱਤਰ ਵਿਚਾਰ ਉੱਕਰੇ ਜਾਂਦੇ ਹਨ। ਪੰਥਕ ਜਾਂ ਸਮਾਜਿਕ ਰਹਿਣੀ-ਬਹਿਣੀ ਵਿਚ ਫੈਸਲੇ ਸਮੂਹਿਕ ਤੌਰ 'ਤੇ ਲਏ ਜਾਂਦੇ ਹਨ ਅਤੇ ਸਾਨੂੰ ਸੱਭਿਅਕ ਬਣਾ ਕੇ ਸਾਡੀ ਸੰਸਕ੍ਰਿਤੀ ਨੂੰ ਕਾਇਮ ਰੱਖਣ ਵਿਚ ਬਹੁਤ ਸਹਾਇਕ ਹਨ। ਸਿੱਖ ਸੱਭਿਆਚਾਰ ਨੇ ਪੰਜਾਬੀਅਤ ਦੇ ਸੱਭਿਆਚਾਰ ਨੂੰ ਸੱਭਿਅਤਾ ਦੇ ਸਿਖਰ ਉੱਤੇ ਪਹੁੰਚਾਇਆ ਹੈ। ਇਹ ਸਿਰਫ਼ ਰੂਹਾਨੀ ਤ੍ਰਿਪਤੀ ਦਾ ਸੋਮਾ ਹੀ ਨਹੀਂ ਬਲਕਿ ਸਾਰੇ ਜਨ-ਸਮੂਹ ਦੀ ਆਮ ਜ਼ਿੰਦਗੀ ਲਈ ਵੀ ਬਹੁਤ ਸੁਖਦਾਈ ਹੈ।

■

# ਸਿੱਖੀ ਜੀਵਨ : ਸੰਸਕਾਰ-ਸਿੱਖ ਸੱਭਿਆਚਾਰ ਤੇ ਬਾਣੀ

*-ਡਾ. ਗੁਰਵਿੰਦਰ ਕੌਰ**

'ਸਿੱਖੀ ਜੀਵਨ ਸੰਸਕਾਰ' ਸਿੱਖ ਧਰਮ ਅਤੇ ਸਿੱਖ ਸੱਭਿਆਚਾਰ ਦਾ ਅਨਿੱਖੜਵਾਂ ਅੰਗ ਹਨ, ਜਿਨ੍ਹਾਂ ਦਾ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਇਲਾਹੀ ਬਾਣੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਹੱਤਵ ਨਾ ਕੇਵਲ ਅਧਿਆਤਮਿਕਤਾ ਤੇ ਸਰਬ-ਸਾਂਝੀਵਾਲਤਾ ਕਰਕੇ ਹੈ ਸਗੋਂ ਸਮਾਜਿਕ ਅਤੇ ਸੱਭਿਆਚਾਰਕ ਪੱਖਾਂ ਤੋਂ ਵੀ ਵਿਸ਼ੇਸ਼ ਹੈ। ਗੁਰਬਾਣੀ ਵਿੱਚੋਂ ਸਾਨੂੰ ਜ਼ਿੰਦਗੀ ਦੇ ਵੱਖ-ਵੱਖ ਪੜਾਵਾਂ 'ਤੇ ਆਦਰਸ਼ਕ ਢੰਗ ਨਾਲ ਜੀਵਨ ਜਿਊਣ ਦੀ ਸੇਧ ਮਿਲਦੀ ਹੈ। ਇਸ ਪ੍ਰਸੰਗ ਵਿਚ ਗਿਆਨੀ ਪ੍ਰਤਾਪ ਸਿੰਘ (ਸਾਬਕਾ ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ, ਅੰਮ੍ਰਿਤਸਰ) ਰਚਿਤ 'ਗੁਰਮਤਿ-ਫ਼ਿਲਾਸਫ਼ੀ' ਵਿਚ ਲਿਖਦੇ ਹਨ:

"ਸਿੱਖ ਧਰਮ ਆਪਣੇ ਆਪ ਵਿਚ ਇਕ ਸੰਪੂਰਨ ਆਦਰਸ਼ ਹੈ, ਜਿਸ ਨੂੰ ਦਸ ਗੁਰੂ ਸਾਹਿਬਾਨ ਨੇ ਪੇਸ਼ ਕੀਤਾ ਹੈ। ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਜ਼ਾਹਰਾ-ਜ਼ਹੂਰ ਪ੍ਰਤੱਖ ਗੁਰੂ ਹਨ ਜੋ ਸਿੱਖੀ ਜੀਵਨ ਨੂੰ ਆਦਰਸ਼ਕ ਢੰਗ ਨਾਲ ਗੁਜ਼ਾਰਨ ਲਈ ਸਾਡੀ ਰਹਿਨੁਮਾਈ ਕਰਦੇ ਹਨ। ਇਨ੍ਹਾਂ ਅਨੁਸਾਰ ਹਰੇਕ ਆਦਮੀ ਆਤਮਿਕ, ਇਖ਼ਲਾਕੀ ਅਤੇ ਸਮਾਜਿਕ ਉੱਨਤੀ ਕਰ ਸਕਦਾ ਹੈ। ਸਿੱਖੀ ਸੰਸਕਾਰਾਂ ਵਿਚ ਸਾਦਗੀ, ਪਵਿੱਤ੍ਰਤਾ, ਜਜ਼ਬਾ, ਜੀਵਨ ਦਾ ਰਸ ਅਤੇ ਜਥੇਬੰਦੀ ਦੀ ਸਪਿਰਟ ਪਾਈ ਜਾਂਦੀ ਹੈ।" 'ਗੁਰਮਤਿ ਮਾਰਤੰਡ' ਅੰਦਰ ਭਾਈ ਕਾਨ੍ਹ ਸਿੰਘ ਨਾਭਾ ਦਾ ਵਿਚਾਰ ਹੈ ਕਿ ਗੁਰਬਾਣੀ ਦੁਆਰਾ ਸੰਸਕਾਰ ਕਰਨ ਤੋਂ ਗੁਰਸਿੱਖਾਂ ਦੇ ਵਿਹਾਰ ਅਤੇ ਪਰਮਾਰਥ ਦੋਵੇਂ ਸਿੱਧ ਹੁੰਦੇ ਹਨ। ਗੁਰਮੁਖ ਭੋਗ ਤੇ ਮੋਖ ਦਾ ਆਨੰਦ ਲੈਂਦੇ ਹੋਏ ਜੀਵਨ-ਯਾਤਰਾ ਸਫ਼ਲ ਕਰਦੇ ਹਨ।

ਸਿੱਖੀ ਜੀਵਨ ਸੰਸਕਾਰਾਂ ਸੰਬੰਧੀ ਵਿਚਾਰ ਕਰਨ ਤੋਂ ਪਹਿਲਾਂ ਸੰਸਕਾਰ ਦਾ ਅਰਥ, ਸੰਸਕਾਰਾਂ ਦੇ ਭੇਦ ਤੇ ਵਿਸ਼ਵ ਧਰਮਾਂ ਵਿਚ ਸੰਸਕਾਰਾਂ ਦੇ ਸਥਾਨ ਬਾਰੇ ਸੰਖੇਪ ਵਿਚ ਸਮਝਣ ਦਾ ਯਤਨ ਕਰਦੇ ਹਾਂ।

**ਸੰਸਕਾਰ:** ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ— "ਸੰਸਕਾਰ ਧਰਮ ਰੀਤਿ ਨਾਲ ਕੀਤਾ ਹੋਇਆ ਉਹ ਕਰਮ, ਜਿਸ ਦਾ ਅਸਰ ਚਿੱਤ 'ਤੇ ਬਣਿਆ ਰਹੇ, ਜੈਸੇ ਜਨਮ, ਅੰਮ੍ਰਿਤ, ਵਿਆਹ ਆਦਿ ਸੰਸਕਾਰ। ਵਿਦਵਾਨਾਂ ਨੇ ਧਾਰਮਿਕ ਸੰਸਕਾਰ ਤਿੰਨ ਪ੍ਰਕਾਰ ਦੇ ਮੰਨੇ ਹਨ, ਉੱਤਮ, ਮੱਧਯਮ ਅਤੇ ਨਿਖਿੱਧ {superior, medium and inferior}" (ਮਹਾਨ ਕੋਸ਼) "(ੳ) ਉੱਤਮ ਸੰਸਕਾਰ ਉਹ ਹਨ, ਜਿਨ੍ਹਾਂ ਕਰਕੇ ਕਰਤਾਰ ਦੀ ਰਚਨਾ ਦੇ ਵਿਰੁੱਧ ਕੁਝ ਨਾ ਕੀਤਾ ਜਾਵੇ, ਅਰ ਜੋ

*ਸੁਪਤਨੀ ਸ. ਗੁਰਦੇਵ ਸਿੰਘ, ਪਿੰਡ ਤੇ ਡਾਕਖਾਨਾ ਸੂਲਰ, ਜ਼ਿਲ੍ਹਾ ਪਟਿਆਲਾ- ੧੪੭੦੦੧

ਧਾਰਮਿਕ ਚਿੰਨ੍ਹ ਧਾਰੇ ਜਾਣ, ਉਹ ਸਰੀਰ ਤਥਾ ਦੇਸ਼ ਦੀ ਰੱਖਿਆ ਦਾ ਕਾਰਨ ਹੋਣ, ਜੈਸੇ ਅੰਮ੍ਰਿਤ ਸੰਸਕਾਰ ਸਮੇਂ ਪੰਜ ਕਕਾਰ {ਸੰਸਕਾਰਾਂ ਦੇ ਤਿੰਨ ਭੇਦ} ਸਿੱਖ ਧਾਰਦੇ ਹਨ। (ਅ) ਮੱਧਮ ਸੰਸਕਾਰ ਉਹ ਹੈਨ, ਜਿਨ੍ਹਾਂ ਦਵਾਰਾ ਚਿੰਨ੍ਹ ਐਸੇ ਧਾਰੇ ਜਾਣ, ਜਿਨ੍ਹਾਂ ਤੋਂ ਸਰੀਰ ਅਰ ਦੇਸ਼ ਨੂੰ ਕੋਈ ਲਾਭ ਨਾ ਪਹੁੰਚੇ। (ੲ) ਨਿਖਿੱਧ (ਨਿਕ੍ਰਿਸ਼ਟ) ਸੰਸਕਾਰ ਉਹ ਹਨ, ਜਿਨ੍ਹਾਂ ਕਰਕੇ ਸਿਰਜਨਹਾਰ ਦੀ ਮਰਯਾਦਾ ਖੰਡਿਤ ਕੀਤੀ ਜਾਵੇ ਅਰ ਦੇਹ ਤਥਾ ਦੇਸ਼ ਦਾ ਕੋਈ ਹਿਤ ਨਾ ਹੋ ਸਕੇ। ਇੰਗਲਿਸ਼ ਵਿਚ ਸੰਸਕਾਰ ਨੂੰ ceremony ਦਾ ਨਾਂ ਦਿੱਤਾ ਗਿਆ ਹੈ।

ਵਿਸ਼ਵ ਧਰਮਾਂ ਦਾ ਅਧਿਐਨ ਕੀਤਿਆਂ ਪਤਾ ਲੱਗਦਾ ਹੈ ਕਿ ਹਰੇਕ ਮਜ਼੍ਹਬ ਦੇ ਤਿੰਨ ਭਾਗ ਹੁੰਦੇ ਹਨ (੧) ਆਤਮਿਕ ਗਿਆਨ ਜਾਂ ਫ਼ਿਲਾਸਫ਼ੀ।(੨) ਇਤਿਹਾਸ ਅਤੇ ਰਵਾਇਤਾਂ।(੩) ਸੰਸਕਾਰ ਅਤੇ ਰਹੁ-ਰੀਤ।" ਸੰਸਕਾਰ ਹਰ ਇਕ ਧਰਮ ਦਾ ਲਾਜ਼ਮੀ ਹਿੱਸਾ ਹੁੰਦੇ ਹਨ ਜਿਨ੍ਹਾਂ ਨੂੰ ਉਸ ਦੇ ਪੈਰੋਕਾਰ ਆਪਣੇ ਜੀਵਨ ਦੇ ਵੱਖ-ਵੱਖ ਪੜਾਵਾਂ 'ਤੇ ਧਾਰਮਿਕ ਵਿਧੀ-ਵਿਧਾਨ ਅਨੁਸਾਰ ਕਰਦੇ ਹਨ। ਉਦਾਹਰਣ ਦੇ ਤੌਰ 'ਤੇ ਹਿੰਦੂ ਧਰਮ ਅਤੇ ਜੈਨ ਧਰਮ ਦੇ ਅਨੁਯਾਈਆਂ ਲਈ ੧੬-੧੬ ਸੰਸਕਾਰ ਨਿਭਾਉਣ ਦਾ ਵਿਧਾਨ ਹੈ। ਬੁੱਧ, ਇਸਲਾਮ, ਈਸਾਈ ਆਦਿ ਸੰਸਾਰ ਦੇ ਪ੍ਰਸਿੱਧ ਧਰਮਾਂ ਵਿਚ ਵੀ ਸੰਸਕਾਰਾਂ ਨੂੰ ਵਿਸ਼ੇਸ਼ ਸਥਾਨ ਦਿੱਤਾ ਗਿਆ ਹੈ ਜੋ ਬੱਚੇ ਦੇ ਜਨਮ ਤੋਂ ਲੈ ਕੇ ਮੌਤ ਤਕ ਦੇ ਸਮੁੱਚੇ ਜੀਵਨ ਨੂੰ ਆਪਣੇ ਘੇਰੇ ਵਿਚ ਲੈਂਦੇ ਹਨ। ਹਿੰਦੂ ਧਰਮ-ਸ਼ਾਸਤਰਾਂ ਅਨੁਸਾਰ ਤਾਂ ਕਈ ਸੰਸਕਾਰ ਬੱਚੇ ਦੇ ਜਨਮ ਤੋਂ ਪੂਰਵ (ਗਰਭ ਧਾਰਨ) ਅਤੇ ਮੌਤ ਤੋਂ ਬਾਅਦ (ਸ਼ਰਾਧ, ਪਿੰਡ ਦਾਨ ਆਦਿ) ਵੀ ਨਿਭਾਏ ਜਾਂਦੇ ਹਨ। ਵਾਸਤਵ ਵਿਚ ਕਿਸੇ ਧਰਮ ਦੇ ਸੰਸਕਾਰ ਉਸ ਦੀ ਅੰਦਰਲੀ ਮਨੋ-ਅਵਸਥਾ ਨੂੰ ਪ੍ਰਗਟ ਕਰਦੇ ਹਨ।

**ਸਿੱਖੀ ਮਾਰਗ ਤੇ ਸਿੱਖੀ ਜੀਵਨ ਸੰਸਕਾਰਾਂ ਦੇ ਸੋਮੇ:** ਸਿੱਖ ਧਰਮ ਦਾ ਆਦਰਸ਼ ਸਿੱਖੀ ਹੈ, ਜਿਸ ਨੂੰ ਸਿੱਖੀ ਮਾਰਗ ਅਥਵਾ ਗੁਰਮਤਿ ਮਾਰਗ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਸਿੱਖੀ ਮਾਰਗ ਨੂੰ 'ਗੁਰਮੁਖਿ ਗਾਡੀ ਰਾਹੁ' ਕਿਹਾ ਹੈ ਅਤੇ ਸਿੱਖ ਉਸ ਵਿਅਕਤੀ ਨੂੰ ਮੰਨਿਆ ਹੈ, ਜਿਸ ਨੇ ਗੁਰ ਦੀਖਿਆ ਲੈ ਕੇ ਗੁਰੂ ਦੀ ਸਿੱਖਿਆ ਗ੍ਰਹਿਣ ਕੀਤੀ ਹੈ ਅਤੇ ਗੁਰਸਿੱਖੀ ਕਮਾਈ ਹੈ ਅਰਥਾਤ ਜਿਸ ਦਾ ਸਮੁੱਚਾ ਜੀਵਨ-ਵਿਹਾਰ (ਸਿੱਖਣਾ, ਲਿਖਣਾ, ਵਰਤਣਾ, ਬੁੱਝਣਾ, ਪੂਜਣਾ, ਮੰਨਣਾ, ਤੋਲਣਾ, ਨਾਵਣਾ, ਪਰਸਣਾ, ਵੇਖਣਾ, ਸੁਣਨਾ, ਸੁੰਘਣਾ ਤੇ ਚੱਖਣਾ ਆਦਿ) ਗੁਰੂ ਸਿੱਖਿਆ ਅਨੁਸਾਰ ਹੈ।(ਗੁਰਮਤਿ ਮਾਰਤੰਡ, ਭਾਗ-I)

ਇਸ ਲਈ ਸਿੱਖ ਨੇ ਜੀਵਨ-ਸੰਸਕਾਰਾਂ ਨੂੰ ਨਿਭਾਉਣ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਮਾਣਿਕ ਸੋਮੇ ਦੇ ਰੂਪ ਵਿਚ ਪ੍ਰਵਾਨ ਕਰਦਿਆਂ ਹੋਇਆਂ ਗੁਰਬਾਣੀ ਤੋਂ ਹੀ ਅਗਵਾਈ ਲੈਣੀ ਹੈ। ਸਿੱਖ ਧਰਮ ਦੇ ਪੁਰਾਣੇ ਤੇ ਨਵੇਂ ਲੇਖਕਾਂ ਨੇ ਬੇਸ਼ੱਕ ਆਪਣੀ-ਆਪਣੀ ਬੁੱਧੀ ਅਤੇ ਨਿਸਚੇ ਅਨੁਸਾਰ, ਸਿੱਖ ਇਤਿਹਾਸ ਅਤੇ ਰਹਿਤਨਾਮੇ

ਲਿਖੇ ਹਨ, ਜਿਨ੍ਹਾਂ ਵਿੱਚੋਂ ਸਿੱਖੀ ਜੀਵਨ-ਸੰਸਕਾਰਾਂ ਸੰਬੰਧੀ ਵਿਚਾਰ ਮਿਲਦੇ ਹਨ।

**ਸਿੱਖੀ ਜੀਵਨ-ਸੰਸਕਾਰ ਤੇ ਉਨ੍ਹਾਂ ਦਾ ਭਾਵ:** ਸਿੱਖੀ ਜੀਵਨ ਵਿਚ ਚਾਰ ਗੁਰਮਤਿ ਸੰਸਕਾਰ ਪ੍ਰਵਾਨ ਹਨ: ਪਹਿਲਾ ਜਨਮ ਤੇ ਨਾਮ ਸੰਸਕਾਰ, ਦੂਜਾ ਅੰਮ੍ਰਿਤ ਸੰਸਕਾਰ, ਤੀਜਾ ਅਨੰਦ ਸੰਸਕਾਰ ਤੇ ਚੌਥਾ ਮ੍ਰਿਤਕ ਸੰਸਕਾਰ। ਸਿੱਖ ਵਿਦਵਾਨ ਭਾਈ ਵੀਰ ਸਿੰਘ ਜੀ ਨੇ 'ਗੁਰਮਤਿ ਸੰਸਕਾਰ' ਲੇਖ ਵਿਚ ਸੰਸਕਾਰਾਂ ਦਾ ਅਸਲ ਭਾਵ ਵਿਸ਼ੇ 'ਤੇ ਵਿਚਾਰ ਕਰਦਿਆਂ ਲਿਖਿਆ ਹੈ ਕਿ "...ਤਿੰਨਾਂ ਸੰਸਕਾਰਾਂ {ਪਹਿਲੇ, ਤੀਜੇ ਤੇ ਚੌਥੇ} ਦੇ ਵੇਲੇ ਦੋ ਤਰ੍ਹਾਂ ਦੀਆਂ ਰਸਮਾਂ ਕਰਨੀਆਂ ਪੈਂਦੀਆਂ ਹਨ, ਅਰਥਾਤ ਇਕ ਧਾਰਮਿਕ, ਦੂਜੀ ਭਾਈਚਾਰਕ। ਗੁਰਮਤਿ ਸੰਸਕਾਰਾਂ ਦਾ ਵੱਡਾ ਤੁਅੱਲਕ ਧਾਰਮਿਕ ਰਸਮਾਂ ਨਾਲ ਹੈ ਅਤੇ ਭਾਈਚਾਰਕ ਰਸਮਾਂ ਦੀ ਸਿਰਫ ਇਤਨੀ ਨਿਗਰਾਨੀ ਹੈ ਕਿ ਉਨ੍ਹਾਂ ਵਿਚ ਧਰਮ ਦੇ ਕਿਸੇ ਭਾਵ ਦੀ ਨਿਖੇਧੀ ਨਾ ਹੋਵੇ। ਰਿਸ਼ਤੇਦਾਰਾਂ ਨੂੰ ਮਠਿਆਈ ਆਦਿ ਵੰਡਣਾ ਸਿਰਫ਼ ਭਾਈਚਾਰਕ ਰਸਮ ਹੀ ਹੈ, ਇਸ ਦਾ ਧਰਮ ਨਾਲ ਕੋਈ ਸੰਬੰਧ ਨਹੀਂ। ਇਸ ਵਾਸਤੇ ਗੁਰਮਤਿ ਇਸ ਨੂੰ ਨਹੀਂ ਰੋਕਦੀ, ਮਾਲੀ ਹਾਲਤ ਦੀ ਵਿਚਾਰ ਜਾਂ ਭਾਈਚਾਰਕ ਤਕਲੀਫਾਂ ਦੀ ਵਿਚਾਰ ਜ਼ਰੂਰ ਹੋਣੀ ਚਾਹੀਏ। ਅਨੰਦ ਸੰਸਕਾਰ ਦੇ ਸਮੇਂ ਸਿੱਖਾਂ ਦੇ ਪੁਰਾਣੇ ਘਰਾਣਿਆਂ ਵਿਚ ਭਾਈਚਾਰਕ ਰਸਮ ਘੋੜੀ 'ਪਰ ਚੜ੍ਹਾ ਕੇ ਲਾੜੇ ਨੂੰ ਧੇਅਤੇ ਘਰ ਲੈ ਜਾਣ ਦੀ ਹੈ, ਗੁਰਮਤਿ ਇਸ ਭਾਈਚਾਰਕ ਰਸਮ ਨੂੰ ਕੁਝ ਨਹੀਂ ਆਖਦਾ, ਪਰ ਘੋੜੀ ਹੇਠੋਂ ਵਿਆਹੁਣ ਵਾਲੀ ਲੜਕੀ ਨੂੰ ਲੰਘਾਉਣਾ ਇਕ ਵੇਦਕ ਰਸਮ ਹੈ, ਜਿਸ ਨੂੰ ਸ੍ਰਿਸ਼ਟਾਚਾਰ ਦੇ ਵਿਰੁੱਧ ਸਮਝ ਕੇ ਮਨਜ਼ੂਰ ਨਹੀਂ ਕਰ ਸਕਦਾ।" ਸੰਖੇਪ ਵਿਚ, ਸਿੱਖੀ ਜੀਵਨ-ਸੰਸਕਾਰਾਂ ਅਧੀਨ ਨਿਭਾਈਆਂ ਜਾਣ ਵਾਲੀਆਂ ਧਾਰਮਿਕ ਤੇ ਭਾਈਚਾਰਕ ਰਸਮਾਂ ਗੁਰਮਤਿ ਦੇ ਅਸੂਲਾਂ ਤੋਂ ਵਿਰੁੱਧ ਨਹੀਂ ਹੋਣੀਆਂ ਚਾਹੀਦੀਆਂ। ਵਹਿਮ-ਭਰਮ, ਖੁਦੀ ਤੇ ਦਿਖਾਵੇ ਦੇ ਵੱਸ ਹੋ ਕੇ ਕੀਤੀਆਂ ਗਈਆਂ ਰੀਤਾਂ-ਰਸਮਾਂ ਜੀਵਨ ਵਿਚ ਜ਼ਹਿਰ ਘੋਲ ਦਿੰਦੀਆਂ ਹਨ। ਇਸ ਲਈ ਗੁਰਮਤਿ ਨੇ ਇਕ ਅਸੂਲ ਕਾਇਮ ਕਰ ਦਿੱਤਾ ਹੈ, ਪਿਆਰੇ ਨੂੰ ਵਿਸਾਰਨ ਵਾਲੀਆਂ ਰੀਤਾਂ ਜਲਾ ਦੇਣੀਆਂ ਉਚਿਤ ਹਨ। ਕੇਵਲ ਉਹੀ ਰਸਮਾਂ ਨਿਭਾਉਣਯੋਗ ਹਨ ਜਿਨ੍ਹਾਂ ਕਰਕੇ ਪਿਆਰੇ ਨਾਲ ਇੱਜ਼ਤ ਬਣੀ ਰਹੇ। ਇਸ ਲਈ ਹਰ ਇਕ ਰੀਤ-ਰਸਮ ਨੂੰ ਗੁਰਬਾਣੀ ਦੀ ਇਸ ਕਸੌਟੀ 'ਤੇ ਪਰਖ ਕੇ ਉਸ ਦਾ ਤਿਆਗ ਕੀਤਾ ਜਾ ਸਕਦਾ ਹੈ :

*ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥*
*ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ॥ (ਪੰਨਾ ੫੯੦)*

ਭਾਈ ਵੀਰ ਸਿੰਘ ਜੀ ਅੱਗੇ ਹੋਰ ਲਿਖਦੇ ਹਨ— "ਗੁਰਮਤਿ ਰਸਮਾਂ ਦਾ ਮੁੱਖ ਅਸੂਲ ਤਾਂ ਸਿਰਫ਼ ਇਹ ਹੈ ਕਿ ਸਭ ਤੋਂ ਪਹਿਲੇ ਅਸੀਂ ਅਕਾਲ ਪੁਰਖ ਦਾ ਧੰਨਵਾਦ ਕਰੀਏ ਕਿ ਉਸ ਨੇ ਜਨਮ ਦਿੱਤਾ ਅਥਵਾ ਅਨੰਦ ਸੰਸਕਾਰ ਦਾ ਸਮਾਂ ਲਿਆਂਦਾ, ਅਥਵਾ ਮ੍ਰਿਤੂ ਦੁਆਰਾ ਪ੍ਰਾਣੀ ਨੂੰ ਆਪਣੇ ਚਰਨਾਂ ਵਿਚ ਸੱਦ ਲੀਤਾ।...{ਦੂਜਾ} ਅਸੀਂ ਆਪਣੇ ਗੁਰੂ ਸਾਹਿਬਾਨ ਦਾ ਧੰਨਵਾਦ ਕਰੀਏ ਕਿ ਉਨ੍ਹਾਂ ਨੇ ਸਿੱਖਾਂ ਨੂੰ ਪਰਮਾਤਮਾ

ਦਾ ਗਿਆਨ ਅਤੇ ਉਸ ਦੀ ਭਗਤੀ ਦੱਸ ਕੇ ਸਾਨੂੰ ਸੱਚੇ ਅਤੇ ਸਿੱਧੇ ਰਾਹ ਪਾਇਆ, ਜਿਸ ਕਰਕੇ ਅਸੀਂ ਭੁਲੇਖੇ ਵਿਚ ਨਹੀਂ ਰਹੇ। ਇਹ ਦੋ ਅਸੂਲ ਹਨ ਜੋ ਗੁਰਬਾਣੀ ਦੁਆਰਾ ਪੂਰੇ ਕੀਤੇ ਜਾਂਦੇ ਹਨ। ਤੀਜਾ ਇਹ ਅਸੂਲ ਹੈ ਕਿ ਸੰਸਕਾਰ ਕਰਾਉਣ ਵਾਲਿਆਂ ਨੂੰ ਐਸੇ ਮੌਕਿਆਂ ਪਰ ਅਸੀਂ ਉਨ੍ਹਾਂ ਦੀਆਂ ਜ਼ਿੰਮੇਵਾਰੀਆਂ ਦੱਸੀਏ, ਜਿਹਾ ਕਿ ਜਦ ਬਾਲਕ ਪੈਦਾ ਹੁੰਦਾ ਹੈ ਤਾਂ ਗੁਰਮੰਤ੍ਰ ਅਤੇ ਪੰਜ ਪਉੜੀਆਂ ਜਪੁਜੀ ਸਾਹਿਬ ਦੀਆਂ ਪੜ੍ਹ ਕੇ ਜਨਮ ਸੰਸਕਾਰ ਕੀਤਾ ਜਾਂਦਾ ਹੈ, ਸੋ ਬੱਚੇ ਨੂੰ ਥੋੜ੍ਹਾ ਜਲ ਛਕਾ ਕੇ ਬਾਕੀ ਦਾ ਮਾਤਾ ਨੂੰ ਛਕਾ ਕੇ ਇਹ ਨਸੀਹਤ ਦਿੱਤੀ ਜਾਂਦੀ ਹੈ ਕਿ ਗੁਰਮੰਤ੍ਰ ਅਤੇ ਜਪੁਜੀ ਸਾਹਿਬ ਦਾ ਅਭਿਆਸ ਬੱਚੇ ਨੂੰ ਜਿਉਂ-ਜਿਉਂ ਉਹ ਉਮਰ ਵਿਚ ਵੱਡਾ ਹੁੰਦਾ ਜਾਵੇ ਕਰਾਉਣਾ ਉਨ੍ਹਾਂ ਦਾ ਧਰਮ ਹੈ।... ਅਨੰਦ ਸੰਸਕਾਰ ਵੇਲੇ ਲਾੜੇ-ਲਾੜੀ ਨੂੰ ਉਨ੍ਹਾਂ ਦੀਆਂ ਸੰਸਾਰਿਕ ਜ਼ਿੰਮੇਵਾਰੀਆਂ ਅਤੇ ਦੋਨਾਂ ਨੇ ਰਲ ਕੇ ਜੋ ਧਾਰਮਿਕ ਜ਼ਿੰਮੇਵਾਰੀਆਂ ਉਠਾਈਆਂ ਹਨ ਉਨ੍ਹਾਂ ਨੂੰ ਖੋਲ੍ਹ ਕੇ ਦੱਸੀਆਂ ਜਾਂਦੀਆਂ ਹਨ ਅਤੇ ਉਨ੍ਹਾਂ ਜ਼ਿੰਮੇਵਾਰੀਆਂ ਨੂੰ ਪੂਰਾ ਕਰਾਉਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਖਾਲਸਾ ਦੀਵਾਨ ਦੇ ਹਜ਼ੂਰ ਪ੍ਰਣ ਲਏ ਜਾਂਦੇ ਹਨ। ਇਸੇ ਤਰ੍ਹਾਂ ਮ੍ਰਿਤਕ ਸੰਸਕਾਰ ਦੇ ਪਿੱਛੇ ਮ੍ਰਿਤਕ ਪ੍ਰਾਣੀ ਦੇ ਪਿਛਲਿਆਂ ਨੂੰ ਉਨ੍ਹਾਂ ਦੀਆਂ ਜ਼ਿੰਮੇਵਾਰੀਆਂ ਦੱਸੀਆਂ ਜਾਂਦੀਆਂ ਹਨ।...ਚੌਥਾ ਸੰਸਕਾਰ ਅੰਮ੍ਰਿਤ ਸੰਸਕਾਰ ਹੈ ਜੋ ਕੇਵਲ ਖਾਲਸਾ ਸਜਾਉਣ ਵੇਲੇ ਹੀ ਸਿੱਖਾਂ ਵਾਸਤੇ ਹੁੰਦਾ ਹੈ।"

ਸਿੱਖੀ ਜੀਵਨ ਦੇ ਚਾਰ ਪ੍ਰਵਾਨਿਤ ਸੰਸਕਾਰਾਂ ਸੰਬੰਧੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੁਆਰਾ ਪ੍ਰਕਾਸ਼ਿਤ 'ਸਿੱਖ ਰਹਿਤ ਮਰਯਾਦਾ' ਤੇ ਹੋਰ ਸਿੱਖ ਵਿਦਵਾਨਾਂ ਦੀਆਂ ਲਿਖਤਾਂ ਨੂੰ ਆਧਾਰ ਬਣਾ ਕੇ) ਗੁਰਬਾਣੀ ਦੀ ਰੌਸ਼ਨੀ ਵਿਚ ਸੰਖੇਪ ਵਿਚਾਰ ਕਰਦੇ ਹਾਂ ਤਾਂ ਕਿ ਅਸੀਂ ਗੁਰਮਤਿ ਅਨੁਸਾਰ ਸੰਸਕਾਰ ਨਿਭਾ ਸਕੀਏ।

## ੧. ਜਨਮ ਤੇ ਨਾਮ ਸੰਸਕਾਰ

ਗੁਰਬਾਣੀ ਅਨੁਸਾਰ ਮਨੁੱਖੀ ਜੀਵਨ ਅਮੋਲਕ ਹੈ। ਚੌਰਾਸੀ ਲੱਖ ਜੂਨਾਂ ਵਿਚ ਭਰਮਣ ਉਪਰੰਤ ਇਸ ਦੀ ਪ੍ਰਾਪਤੀ ਹੁੰਦੀ ਹੈ। ਭਗਤ ਕਬੀਰ ਜੀ ਦਾ ਫ਼ੁਰਮਾਨ ਹੈ:

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥ (ਪੰਨਾ ੧੩੬੬)*

ਇਸ ਲਈ ਜੀਵਨ ਦੇ ਵੱਖ-ਵੱਖ ਪੜਾਵਾਂ ਨੂੰ ਮਹੱਤਤਾ ਦਿੱਤੀ ਜਾਂਦੀ ਹੈ। ਸਿੱਖ ਧਰਮ ਅਨੁਸਾਰ ਬੱਚੇ ਦੇ ਜੀਵਨ ਦਾ ਪਹਿਲਾ ਮਹੱਤਵਪੂਰਨ ਸੰਸਕਾਰ 'ਜਨਮ ਤੇ ਨਾਮ ਸੰਸਕਾਰ' ਹੈ ਜਿਸ ਨੂੰ ਕਰਨ ਦੀ ਵਿਧੀ ਬਹੁਤ ਹੀ ਸਰਲ ਹੈ। 'ਗੁਰਮਤ ਮਾਰਤੰਡ' ਵਿਚ ਜਨਮ ਸੰਸਕਾਰ ਬਾਰੇ ਅੰਕਿਤ ਹੈ— "ਸੰਤਾਨ ਦੇ ਜਨਮ ਸਮੇਂ ਮੂਲ ਮੰਤ੍ਰ ਦਾ ਪਾਠ ਕਰ ਕੇ ਗੁੜ੍ਹਤੀ ਦੇਣੀ ਅਤੇ ਅਨੰਦ ਦਾ ਪਾਠ ਕਰਨਾ ਵਿਧਾਨ ਹੈ, ਜਨਮ ਤੋਂ ੪੦ ਦਿਨਾਂ ਅੰਦਰ ਪੰਜ ਪਉੜੀਆਂ 'ਜਪੁ' ਦੀਆਂ ਜਲ ਵਿਚ ਖੰਡਾ ਫੇਰਦੇ ਹੋਏ ਪੜ੍ਹ ਕੇ, ਪੰਜ ਬੂੰਦਾਂ ਬੱਚੇ-ਬੱਚੀ ਨੂੰ ਪਿਆ ਕੇ ਗੁਰ-ਸ਼ਬਦ ਤੋਂ ਅੱਖਰ ਲੈ ਕੇ ਨਾਮ ਰੱਖਣਾ

ਚਾਹੀਏ। ”

‘ਸਿੱਖ ਰਹਿਤ ਮਰਯਾਦਾ’ ਵਿਚ ‘ਜਨਮ ਤੇ ਨਾਮ-ਸੰਸਕਾਰ’ ਸਿਰਲੇਖ ਅਧੀਨ ਲਿਖਿਆ ਹੈ ਕਿ ਸਿੱਖ ਦੇ ਘਰ ਬੱਚੇ ਦਾ ਜਨਮ ਹੋਣ ਮਗਰੋਂ ਜਦੋਂ ਮਾਂ ਉੱਠਣ, ਬੈਠਣ ਤੇ ਇਸ਼ਨਾਨ ਕਰਨ ਦੇ ਯੋਗ ਹੋਵੇ ਤਾਂ (ਦਿਨਾਂ ਦੀ ਕੋਈ ਗਿਣਤੀ ਮੁਕੱਰਰ ਨਹੀਂ) ਪਰਵਾਰ ਤੇ ਸੰਬੰਧੀ ਗੁਰਦੁਆਰੇ ਜਾ ਕੇ ਕੜਾਹ ਪ੍ਰਸ਼ਾਦਿ ਕਰਾਉਣ ਅਤੇ ਗੁਰੂ ਜੀ ਦੇ ਹਜ਼ੂਰ 'ਪਰਮੇਸਰਿ ਦਿਤਾ ਬੰਨਾ' (੬੨੭) 'ਸਤਿਗੁਰ ਸਾਚੈ ਦੀਆ ਭੇਜਿ' (੩੯੬) ਆਦਿ ਖੁਸ਼ੀ ਤੇ ਧੰਨਵਾਦ ਵਾਲੇ ਸ਼ਬਦ ਪੜ੍ਹਨ। ਬਾਅਦ ਵਿਚ, ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰੱਖਿਆ ਹੋਵੇ ਤਾਂ ਪਾਠ ਦਾ ਭੋਗ ਪਾਇਆ ਜਾਵੇ, ਫਿਰ ਵਾਕ ਲਿਆ ਜਾਵੇ। ਵਾਕ ਦੇ ਅਰੰਭ ਦੇ ਸ਼ਬਦ ਦਾ ਜੋ ਪਹਿਲਾ ਅੱਖਰ ਹੋਵੇ, ਉਸ ਤੋਂ ਗ੍ਰੰਥੀ ਸਿੰਘ ਬੱਚੇ ਦਾ ਨਾਮ ਤਜਵੀਜ਼ ਕਰੇ ਅਤੇ ਸੰਗਤ ਦੀ ਪ੍ਰਵਾਨਗੀ ਲੈ ਕੇ ਨਾਮ ਪ੍ਰਗਟ ਕਰੇ। ਲੜਕੇ ਦੇ ਨਾਉਂ ਪਿੱਛੇ 'ਸਿੰਘ' ਸ਼ਬਦ ਅਤੇ ਲੜਕੀ ਦੇ ਨਾਮ ਪਿੱਛੇ 'ਕੌਰ' ਸ਼ਬਦ ਲਗਾਇਆ ਜਾਵੇ। ਫਿਰ, ਅਨੰਦ ਸਾਹਿਬ (ਛੇ ਪਉੜੀਆਂ) ਮਗਰੋਂ ਬੱਚੇ ਦੇ ਨਾਮ ਸੰਸਕਾਰ ਦੀ ਖੁਸ਼ੀ ਦਾ ਯੋਗ ਸ਼ਬਦਾਂ ਵਿਚ ਅਰਦਾਸਾ ਕਰ ਕੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਾਈ ਜਾਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੁਮਾਲ ਤੋਂ ਚੋਲਾ ਬਣਾ ਕੇ ਪਾਉਣਾ ਵੀ ਮਨਮੱਤ ਹੈ। ਗੁਰਬਾਣੀ ਅਨੁਸਾਰ ਜਨਮ ਦੇ ਸੰਬੰਧ ਵਿਚ ਖਾਣ-ਪੀਣ ਵਿਚ ਕੋਈ ਸੂਤਕ ਦਾ ਭਰਮ ਨਹੀਂ ਕਰਨਾ ਕਿਉਂਕਿ:

*ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥*
*ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥* *(ਪੰਨਾ ੪੭੨)*

## ੨. ਅੰਮ੍ਰਿਤ ਸੰਸਕਾਰ

ਸਿੱਖ ਧਰਮ ਵਿਚ ਅੰਮ੍ਰਿਤ ਸੰਸਕਾਰ ਤੋਂ ਪਹਿਲਾਂ ਚਰਨਾਂਮ੍ਰਿਤ ਦੇਣ ਦੀ ਰੀਤਿ ਸੀ। ਭਾਈ ਗੁਰਦਾਸ ਜੀ ਦੀ ਗਵਾਹੀ ਅਨੁਸਾਰ:‘ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ॥’ (ਵਾਰ ੧.੨੩) ਭਾਈ ਕਾਨ੍ਹ ਸਿੰਘ ਜੀ ਦਾ ਵਿਚਾਰ ਹੈ ਕਿ ਨੌਂ ਸਤਿਗੁਰਾਂ ਵੇਲੇ ਅਤੇ ਸੰਮਤ ੧੭੫੬ ਤੋਂ ਪਹਿਲਾਂ ਦਸਮ ਸਤਿਗੁਰੂ ਦੇ ਅਧਿਕਾਰ ਵਿਚ ਭੀ ਚਰਨਾਂਮ੍ਰਿਤ ਦੇਣ ਦੀ ਰੀਤਿ ਸੀ। ਆਪ ਨੇ ਭਾਈ ਸੰਤੋਖ ਸਿੰਘ ਜੀ ਦਾ ਹਵਾਲਾ ਦਿੱਤਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਸਾਮ ਦੇ ਰਾਜਾ ਰਤਨ ਰਾਇ ਨੂੰ ਚਰਨਾਂਮ੍ਰਿਤ ਦਿੱਤਾ—

*ਇਮ ਕਹਿ ਪਦ ਅਰਬਿੰਦ ਪਖਾਰੇ। ਪਾਹੁਲ ਦਈ ਭਾਗ ਜਿਸ ਭਾਰੇ।*
*ਵਾਹਿਗੁਰੂ ਨਿਜ ਮੰਤ੍ਰ ਦ੍ਰਿੜਾਯੋ।...* *( ਗੁ: ਪ੍ਰ: ਸੂ:, ਰੁੱਤ ੧, ਅ:੨੩)*

ਸਿੱਖ ਇਤਿਹਾਸ ਤੇ ਗੁਰੂ-ਘਰ ਦੇ ਨਜ਼ਦੀਕੀ ਵਿਦਵਾਨਾਂ ਦੁਆਰਾ ਲਿਖੇ ਰਹਿਤਨਾਮਿਆਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈਸਵੀ (ਸੰਮਤ ੧੭੫੬) ਦੀ ਵਿਸਾਖੀ ਨੂੰ ਸ੍ਰੀ ਆਨੰਦਪੁਰ ਸਾਹਿਬ ਵਿਖੇ ਪੰਜ ਪਿਆਰਿਆਂ ਦੀ ਚੋਣ

ਕਰਨ ਉਪਰੰਤ ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਖਾਲਸਾ ਸਜਾਇਆ ਅਤੇ ਚਰਨਾਂਮ੍ਰਿਤ ਦੇਣ ਦੀ ਮਰਯਾਦਾ ਸਦਾ ਲਈ ਬੰਦ ਕਰ ਦਿੱਤੀ। ਪ੍ਰਿੰਸੀਪਲ ਸਤਿਬੀਰ ਸਿੰਘ 'ਸੌ ਸਵਾਲ' ਅੰਦਰ ਅੰਮ੍ਰਿਤ ਦੀ ਮਹੱਤਤਾ ਬਾਰੇ ਲਿਖਦੇ ਹਨ— "ਅੰਮ੍ਰਿਤ ਦੀ ਖੋਜ ਵਿਚ ਕਦੀਮਾਂ ਤੋਂ ਦੇਵਤੇ, ਸੂਰਮੇ ਅਤੇ ਮੁਨੀ-ਲੋਕ ਲੱਗੇ ਹੋਏ ਹਨ। 'ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ' {੯੧੮} ਦਾ ਫ਼ਰਮਾਨ ਸ੍ਰੀ ਗੁਰੂ ਅਮਰਦਾਸ ਜੀ ਨੇ ਕੀਤਾ ਹੈ। ਸਿੱਖ ਖੁਸ਼ਕਿਸਮਤ ਹੈ ਕਿ ਉਸ ਗੁਰੂ ਨੇ ਅੰਮ੍ਰਿਤ ਸਿਰਫ਼ ਛਕਾਇਆ ਹੀ ਨਹੀਂ ਸਗੋਂ ਤਿਆਰ ਕਰਨ ਦੀ ਵਿਧੀ ਵੀ ਦੱਸੀ। ਫਿਰ ਅੰਮ੍ਰਿਤ 'ਪੰਜਾਂ ਪਿਆਰਿਆਂ' ਤੋਂ ਲੈਣ ਦਾ ਹੁਕਮ ਹੀ ਨਹੀਂ ਕੀਤਾ, ਸਗੋਂ ਦਸਮੇਸ਼ ਜੀ ਨੇ ਆਪ ਉਨ੍ਹਾਂ ਪੰਜਾਂ ਹੱਥੀਂ ਛਕ ਕੇ ਮਹਿਮਾ ਦੇ ਨਾਲ-ਨਾਲ ਲੋੜ ਵੀ ਦਰਸਾ ਦਿੱਤੀ।"

ਅੰਮ੍ਰਿਤ ਛਕਣ ਦਾ ਅਧਿਕਾਰ ਹਰ ਦੇਸ਼, ਹਰ ਮਜ਼ਬ ਤੇ ਹਰ ਜਾਤੀ ਦੇ ਇਸਤਰੀ-ਪੁਰਸ਼ ਨੂੰ ਹੈ, ਜੋ ਸਿੱਖ ਧਰਮ ਗ੍ਰਹਿਣ ਕਰਨ ਅਤੇ ਉਸ ਦੇ ਅਸੂਲਾਂ ਉੱਪਰ ਚੱਲਣ ਦਾ ਪ੍ਰਣ ਕਰੇ। ਸਿਰਫ਼ ਜ਼ਰੂਰੀ ਹੈ ਕਿ ਹੋਸ਼ ਸੰਭਾਲੀ ਹੋਵੇ। ਸਿੱਖ ਰਹਿਤ ਮਰਯਾਦਾ ਵਿਚ ਅੰਮ੍ਰਿਤਪਾਨ ਕਰਨ ਦੀ ਵਿਧੀ ਇਸ ਪ੍ਰਕਾਰ ਦਰਜ ਹੈ : ਅੰਮ੍ਰਿਤ ਛਕਾਣ ਲਈ ਇਕ ਖਾਸ ਸਥਾਨ 'ਤੇ ਪ੍ਰਬੰਧ ਹੋਵੇ ਜਿੱਥੇ ਆਮ ਲੋਕਾਂ ਦਾ ਲਾਂਘਾ ਨਾ ਹੋਵੇ। ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਘੱਟ ਤੋਂ ਘੱਟ ਛੇ ਤਿਆਰ-ਬਰ-ਤਿਆਰ ਅੰਮ੍ਰਿਤਧਾਰੀ ਸਿੰਘ ਹਾਜ਼ਰ ਹੋਣ ਜਿਨ੍ਹਾਂ ਨੇ ਕੇਸੀਂ ਇਸ਼ਨਾਨ ਕੀਤਾ ਹੋਵੇ। ਇਨ੍ਹਾਂ ਵਿੱਚੋਂ ਇਕ ਤਾਬਿਆ ਬੈਠੇ ਤੇ ਬਾਕੀ ਪੰਜ ਅੰਮ੍ਰਿਤ ਛਕਾਣ ਲਈ ਹੋਣ। ਪੰਜਾਂ ਪਿਆਰਿਆਂ ਵਿਚ ਕੋਈ ਅੰਗ-ਹੀਣ (ਅੰਨ੍ਹਾਂ, ਕਾਣਾ, ਲੰਙਾ, ਲੂਲ੍ਹਾ ਜਾਂ ਦੀਰਘ ਰੋਗ ਵਾਲਾ) ਤੇ ਤਨਖਾਹੀਆ ਨਾ ਹੋਵੇ। ਜੇ ਕਿਸੇ ਨੇ ਕੁਰਹਿਤ ਕਰਨ ਕਰਕੇ ਮੁੜ ਅੰਮ੍ਰਿਤ ਛਕਣਾ ਹੋਵੇ ਤਾਂ ਉਸ ਨੂੰ ਅੱਡ ਕਰਕੇ ਸੰਗਤ ਵਿਚ ਪੰਜ ਪਿਆਰੇ ਤਨਖਾਹ ਲਾ ਲੈਣ। ਅੰਮ੍ਰਿਤ ਛਕਣ ਵਾਲੇ ਹਰੇਕ ਪ੍ਰਾਣੀ ਨੇ ਕੇਸੀਂ ਇਸ਼ਨਾਨ ਕੀਤਾ ਹੋਵੇ ਅਤੇ ਪੰਜ ਕਕਾਰ (ਕੇਸ, ਕਿਰਪਾਨ ਗਾਤਰੇ ਵਾਲੀ, ਕਛਹਿਰਾ, ਕੰਘਾ,ਕੜਾ) ਧਾਰਨ ਕੀਤੇ ਹੋਣ, ਸਿਰ ਨੰਗਾ ਨਾ ਹੋਵੇ, ਟੋਪੀ, ਛੇਦਕ ਗਹਿਣੇ ਜਾਂ ਅਨਮਤ ਦਾ ਕੋਈ ਚਿੰਨ੍ਹ ਨਾ ਪਹਿਨਿਆ ਹੋਵੇ। ਸਾਰੇ ਅਦਬ ਨਾਲ ਹੱਥ ਜੋੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਖੜ੍ਹੇ ਹੋਣ। ਅੰਮ੍ਰਿਤ ਛਕਾਉਣ ਵਾਲੇ ਪੰਜ ਪਿਆਰਿਆਂ ਵਿੱਚੋਂ ਕੋਈ ਇਕ ਸਿੰਘ ਅੰਮ੍ਰਿਤ ਛਕਣ ਦੇ ਅਭਿਲਾਖੀਆਂ ਨੂੰ ਸਿੱਖ ਧਰਮ ਦੇ ਅਸੂਲ ਸਮਝਾਵੇ:

ਸਿੱਖ ਧਰਮ ਵਿਚ ਕਿਰਤਮ ਦੀ ਪੂਜਾ ਤਿਆਗ ਕੇ ਇਕ ਕਰਤਾਰ ਦੀ ਪ੍ਰੇਮਾ-ਭਗਤੀ ਤੇ ਉਪਾਸ਼ਨਾ ਦੱਸੀ ਹੈ। ਇਸ ਦੀ ਪੂਰਨਤਾ ਲਈ ਗੁਰਬਾਣੀ ਦਾ ਅਭਿਆਸ, ਸਾਧ ਸੰਗਤ ਤੇ ਪੰਥ ਦੀ ਸੇਵਾ,ਉਪਕਾਰ, ਨਾਮ ਦਾ ਪ੍ਰੇਮ ਅਤੇ ਅੰਮ੍ਰਿਤ ਛਕ ਕੇ ਰਹਿਤ-ਬਹਿਤ ਰੱਖਣਾ ਮੁੱਖ ਸਾਧਨ ਹਨ, ਆਦਿ। ਕੀ ਤੁਸੀਂ ਇਸ ਧਰਮ ਨੂੰ ਖੁਸ਼ੀ ਨਾਲ ਕਬੂਲ ਕਰਦੇ ਹੋ? 'ਹਾਂ' ਦਾ ਜਵਾਬ ਆਉਣ 'ਤੇ ਪਿਆਰਿਆਂ ਵਿੱਚੋਂ ਇਕ ਸੱਜਣ ਅੰਮ੍ਰਿਤ ਦੀ ਤਿਆਰੀ ਦਾ ਅਰਦਾਸਾ ਕਰਕੇ ਹੁਕਮ ਲਵੇ। ਪੰਜ ਪਿਆਰੇ ਅੰਮ੍ਰਿਤ ਤਿਆਰ ਕਰਨ

ਲਈ ਬਾਟੇ ਪਾਸ ਆ ਬੈਠਣ। ਬਾਟਾ ਸਰਬ-ਲੋਹ ਦਾ ਹੋਵੇ ਤੇ ਚੌਕੀ, ਸੁਨਹਿਰੇ ਆਦਿ ਕਿਸੇ ਸਵੱਛ ਚੀਜ਼ 'ਪੁਰ ਰੱਖਿਆ ਹੋਵੇ। ਬਾਟੇ ਵਿਚ ਸਵੱਛ ਜਲ ਤੇ ਪਤਾਸੇ ਪਾਏ ਜਾਣ ਤੇ ਪੰਜ ਪਿਆਰੇ ਬਾਟੇ ਦੇ ਇਰਦ-ਗਿਰਦ ਬੀਰ-ਆਸਨ ਹੋ ਕੇ ਬੈਠ ਜਾਣ ਤੇ ਪੰਜ ਬਾਣੀਆਂ {ਜਪੁ, ਜਾਪੁ, ੧੦ ਸਵੱਯੇ ('ਸ੍ਰਾਵਗ ਸੁਧ' ਵਾਲੇ), ਬੇਨਤੀ ਚੌਪਈ ('ਹਮਰੀ ਕਰੋ ਹਾਥ ਦੈ ਰੱਛਾ' ਤੋਂ ਲੈ ਕੇ 'ਦੁਸਟ ਦੋਖ ਤੇ ਲੇਹੁ ਬਚਾਈ' ਤਕ) ਤੇ ਅਨੰਦ ਸਾਹਿਬ} ਦਾ ਪਾਠ ਕਰਨ। ਹਰ ਇਕ ਬਾਣੀ ਪੜ੍ਹਨ ਵਾਲਾ ਖੱਬਾ ਹੱਥ ਬਾਟੇ ਦੇ ਕੰਢੇ 'ਤੇ ਧਰੇ ਤੇ ਸੱਜੇ ਹੱਥ ਨਾਲ ਖੰਡਾ ਜਲ ਵਿਚ ਫੇਰੀ ਜਾਵੇ। ਸੁਰਤ ਇਕਾਗਰ ਹੋਵੇ। ਬਾਕੀ ਦਿਆਂ ਦੇ ਦੋਵੇਂ ਹੱਥ ਬਾਟੇ ਦੇ ਕੰਢੇ 'ਤੇ ਅਤੇ ਧਿਆਨ ਅੰਮ੍ਰਿਤ ਵੱਲ ਟਿਕੇ।

ਪਾਠ ਹੋਣ ਮਗਰੋਂ ਪਿਆਰਿਆਂ ਵਿੱਚੋਂ ਕੋਈ ਇਕ ਅਰਦਾਸ ਕਰੇ। ਜਿਸ ਅਭਿਲਾਖੀ ਨੇ ਅੰਮ੍ਰਿਤ ਦੀ ਤਿਆਰੀ ਵੇਲੇ ਸਾਰੇ ਸੰਸਕਾਰ 'ਚ ਹਿੱਸਾ ਲਿਆ ਹੈ, ਉਹੀ ਅੰਮ੍ਰਿਤ ਛਕਣ ਵਿਚ ਸ਼ਾਮਲ ਹੋ ਸਕਦਾ ਹੈ। ਅਧਵਾਟੇ ਆਉਣ ਵਾਲਾ ਨਹੀਂ ਹੋ ਸਕਦਾ। ਹੁਣ ਸ੍ਰੀ ਕਲਗੀਧਰ ਦਸਮੇਸ਼ ਪਿਤਾ ਦਾ ਧਿਆਨ ਧਰ ਕੇ ਹਰ ਇਕ ਅੰਮ੍ਰਿਤ ਛਕਣ ਵਾਲੇ ਨੂੰ ਬੀਰ-ਆਸਨ ਕਰਾ ਕੇ ਉਸ ਦੇ ਖੱਬੇ ਹੱਥ ਉਪਰ ਸੱਜਾ ਹੱਥ ਰਖਾ ਕੇ ਪੰਜ ਚੁਲੇ ਅੰਮ੍ਰਿਤ ਦੇ ਛਕਾਏ ਜਾਣ ਅਤੇ ਹਰ ਚੁਲੇ ਨਾਲ ਇਹ ਕਿਹਾ ਜਾਵੇ:ਬੋਲ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।' ਛਕਣ ਵਾਲਾ ਛਕ ਕੇ ਕਹੇ:'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।' ਫਿਰ ਪੰਜ ਛੱਟੇ ਅੰਮ੍ਰਿਤ ਦੇ ਨੇਤਰਾਂ 'ਪਰ ਲਾਏ ਜਾਣ। ਫਿਰ ਪੰਜ ਛੱਟੇ ਕੇਸਾਂ ਵਿਚ ਪਾਏ ਜਾਣ।ਹਰ ਇਕ ਛੱਟੇ ਨਾਲ ਛਕਣ ਵਾਲਾ ਛਕਾਉਣ ਵਾਲੇ ਦੇ ਪਿੱਛੇ-ਪਿੱਛੇ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।'ਗਜਾਈ ਜਾਵੇ। ਜੋ ਅੰਮ੍ਰਿਤ ਬਾਕੀ ਰਹੇ, ਉਸ ਨੂੰ ਸਾਰੇ ਅੰਮ੍ਰਿਤ ਛਕਣ ਵਾਲੇ (ਸਿੱਖ ਤੇ ਸਿੱਖਣੀਆਂ) ਰਲ ਕੇ ਛਕਣ। ਉਪਰੰਤ ਪੰਜੇ ਪਿਆਰੇ ਰਲ਼ ਕੇ ਇੱਕੋ ਆਵਾਜ਼ ਨਾਲ ਅੰਮ੍ਰਿਤ ਛਕਣ ਵਾਲਿਆਂ ਨੂੰ 'ਵਾਹਿਗੁਰੂ' ਦਾ ਨਾਮ ਦੱਸ ਕੇ ਮੂਲ ਮੰਤ੍ਰ ਸੁਣਾਉਣ ਤੇ ਉਨ੍ਹਾਂ ਪਾਸੋਂ ਇਸ ਦਾ ਰਟਨ ਕਰਾਉਣ। ਮੂਲਮੰਤ੍ਰ ਹੈ:

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ*
*ਅਜੂਨੀ ਸੈਭੰ ਗੁਰ ਪ੍ਰਸਾਦਿ॥*

## ੩. ਅਨੰਦ ਸੰਸਕਾਰ

ਵਿਆਹ ਸਮਾਜਿਕ ਬਣਤਰ ਦੀ ਇਕ ਬੁਨਿਆਦੀ ਸੰਸਥਾ ਹੈ ਅਤੇ ਮਨੁੱਖੀ ਸੱਭਿਅਤਾ ਜਾਂ ਸੱਭਿਆਚਾਰ ਦੇ ਇਤਿਹਾਸ ਵਿਚ ਮੁੱਢਲੀਆਂ ਰਸਮਾਂ ਵਿੱਚੋਂ ਇਕ ਹੈ। ਸਿੱਖ ਵਿਦਵਾਨ ਪ੍ਰਿੰ. ਗੰਗਾ ਸਿੰਘ 'ਲੈਕਚਰ ਮਹਾਂਚਾਨਣ' ਅੰਦਰ ਵਿਆਹ ਦੀ ਮਹਤੱਤਾ ਬਾਰੇ ਲਿਖਦੇ ਹਨ— "ਗੁਰਮਤਿ ਨੇ ਵਿਵਾਹ ਨੂੰ ਧਰਮ ਬਿਆਨ ਕੀਤਾ ਹੈ ਤੇ ਧਰਮ ਵੀ ਸਾਰਿਆਂ ਧਰਮਾਂ ਤੋਂ ਸਰੇਸ਼ਟ। ਸੋ ਇਸ ਧਰਮ ਦੀ ਬੁਨਿਆਦ ਉਚੇਰੇ ਰੂਹਾਨੀ ਆਦਰਸ਼ ਤੇ ਰੱਖ ਸਰੀਰਕ ਪ੍ਰਵਿਰਤੀਆਂ ਤੇ ਸੰਤਾਨ ਦੇ ਸਵਾਲ ਨੂੰ ਉਸ ਦੇ ਨਾਲ ਗੌਨ ਰੂਪ ਵਿਚ ਦਰਸਾਇਆ ਗਿਆ ਹੈ। ਵਿਵਾਹ ਹੈ ਉਚੇਰਾ ਕਰਦਿਆਂ

ਹੋਇਆਂ ਇਸ ਰਸਮ ਦਾ ਨਾਮ ਵੀ ਉੱਚਾ ਕੀਤਾ ਤੇ ਵਿਵਾਹ ਦੀ ਥਾਂ ਅਨੰਦ ਵਿਵਾਹ ਕਰ ਆਖਿਆ। ...ਮਨੁੱਖ ਜੀਵਨ ਸਹੀ ਅਰਥਾਂ ਵਿਚ ਰਸਮਾਂ ਦਿਆਂ ਮਣਕਿਆਂ ਦੀ ਇਕ ਮਾਲਾ ਹੈ, ਜਿਸ ਵਿਚ ਵਿਆਹ ਮੇਰ ਸਮਾਨ ਹੈ ...ਵਿਵਾਹ ਫਰਜ਼ਾਂ ਭਰੇ ਮਨੁੱਖ ਜੀਵਨ ਦਾ ਦਰਵਾਜ਼ਾ ਹੈ ਜਿਸ ਰਾਹੀਂ ਦਾਖਲ ਹੋ ਜਵਾਨ ਮੁੰਡੇ ਕੁੜੀਆਂ ਮਨੁੱਖ ਸਮਾਜ ਵਿਚ ਆਪਣੀ ਨਵੀਂ ਦੁਨੀਆਂ ਆਬਾਦ ਕਰਦੇ ਹਨ।"

ਸਿੱਖ ਰਹਿਤ ਮਰਯਾਦਾ ਵਿਚ 'ਅਨੰਦ ਸੰਸਕਾਰ' ਸੰਬੰਧੀ ਲਿਖਿਆ ਹੈ: ਸਿੱਖ ਸਿੱਖਣੀ ਦਾ ਵਿਆਹ, ਬਿਨਾਂ ਜਾਤ-ਪਾਤ, ਗੋਤ ਵਿਚਾਰੇ ਦੇ ਹੋਣਾ ਚਾਹੀਏ। ਸਿੱਖ ਦੀ ਪੁੱਤਰੀ ਦਾ ਵਿਆਹ ਸਿੱਖ ਨਾਲ ਹੀ ਹੋਵੇ। ਸਿੱਖ ਦਾ ਵਿਆਹ 'ਅਨੰਦ' ਰੀਤੀ ਨਾਲ ਕਰਨਾ ਚਾਹੀਏ। ਲੜਕੀ ਲੜਕੇ ਦਾ ਵਿਆਹ ਬਚਪਨ ਵਿਚ ਕਰਨਾ ਵਿਵਰਜਿਤ ਹੈ। ਜਦ ਲੜਕੀ ਸਰੀਰ, ਮਨ ਤੇ ਆਚਾਰ ਕਰਕੇ ਵਿਆਹ ਕਰਨ ਦੇ ਯੋਗ ਹੋ ਜਾਵੇ, ਤਾਂ ਕਿਸੇ ਯੋਗ ਸਿੱਖ ਨਾਲ 'ਅਨੰਦ' ਪੜ੍ਹਾਇਆ ਜਾਵੇ। 'ਅਨੰਦ' ਤੋਂ ਪਹਿਲਾਂ ਕੁੜਮਾਈ ਦੀ ਰਸਮ ਜ਼ਰੂਰੀ ਨਹੀਂ, ਪਰ ਜੇ ਕਰਨੀ ਹੋਵੇ ਤਾਂ ਲੜਕੀ ਵਾਲੇ ਕਿਸੇ ਦਿਨ ਸੰਗਤ ਜੋੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਅਰਦਾਸਾ ਸੋਧ ਕੇ ਇਕ ਕਿਰਪਾਨ, ਕੜਾ ਤੇ ਕੁਝ ਮਿੱਠਾ ਲੜਕੇ ਦੇ ਪੱਲੇ ਪਾ ਦੇਣ। ਗੁਰਮਤਿ ਨੇ ਇਸ ਰਸਮ ਤੋਂ ਪਹਿਲਾਂ ਆਪਣੇ ਬੱਚਿਆਂ ਲਈ ਯੋਗ ਜੀਵਨ ਸਾਥੀ ਦੀ ਚੋਣ ਕਰਨ ਦਾ ਅਧਿਕਾਰ ਮਾਪਿਆਂ ਨੂੰ ਦਿੱਤਾ ਹੈ ਪਰ ਉਨ੍ਹਾਂ ਨੂੰ ਤਾਕੀਦ ਕੀਤੀ ਹੈ ਕਿ ਸਤ ਤੇ ਸੰਤੋਖ ਨੂੰ ਸਾਹਮਣੇ ਰੱਖ ਕੇ ਹੀ ਕੁੜਮਾਂ ਨੇ ਕੁੜਮਾਈਆਂ ਕਰਨੀਆਂ ਹਨ:

*ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿ ਰਾਮ ਜੀਉ॥*

*(ਪੰਨਾ ੭੭੩)*

ਗੁਰਮਤਿ ਅਨੁਸਾਰ 'ਅਨੰਦ' ਦਾ ਦਿਨ ਮੁਕੱਰਰ ਕਰਨ ਲੱਗਿਆਂ ਕੋਈ ਥਿਤਿ-ਵਾਰ, ਚੰਗੇ-ਮੰਦੇ ਦਿਨ ਦੀ ਖੋਜ ਕਰਨ ਲਈ ਪੱਤ੍ਰੀ ਵਾਚਣਾ ਮਨਮੱਤ ਹੈ। ਕੋਈ ਦਿਨ ਜੋ ਦੋਹਾਂ ਧਿਰਾਂ ਨੂੰ ਆਪਸ ਵਿਚ ਸਲਾਹ ਕਰ ਕੇ ਚੰਗਾ ਦਿੱਸੇ, ਨਿਯਤ ਕਰ ਲੈਣਾ ਚਾਹੀਦਾ ਹੈ। ਗੁਰਵਾਕ ਹੈ:

*- ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥* *(ਪੰਨਾ ੧੩੬)*

*- ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥*
*ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ॥*
*ਗੁਰਮਤਿ ਹੋਇ ਤ ਹੁਕਮੁ ਪਛਾਣੈ॥* *(ਪੰਨਾ ੯੦੪)*

ਅਨੰਦ ਕਾਰਜ ਵਰਗੇ ਸ਼ੁਭ ਕਾਰਜ ਲਈ ਗੁਰਸਿੱਖਾਂ ਨੇ ਅਰਦਾਸ ਕਰਨੀ ਹੈ:

*- ਸਿਖ ਅਨੰਨ ਪੰਡਿਤ ਦਿਖ ਐਸੇ। ਗ੍ਰਹਿ ਤਿਥਿ ਵਾਰ ਜਾਨ ਨਹਿ ਕੈਸੇ।*
*ਏਕ ਭਰੋਸਾ ਪ੍ਰਭੂ ਕਾ ਪਾਏ। ਤਿਆਗ ਲਗਨ ਅਰਦਾਸ ਕਰਾਏ।*

*(ਗੁਰਬਿਲਾਸ ਪਾਤਸ਼ਾਹੀ ੬, ਅ:੬)*

ਗੁਰਮਤਿ ਅਨੁਸਾਰ ਸਿਹਰਾ, ਮੁਕਟ ਜਾਂ ਗਾਨਾ ਬੰਨ੍ਹਣਾ, ਪਿੱਤਰ ਪੂਜਣੇ, ਕੱਚੀ

ਲੱਸੀ ਵਿਚ ਪੈਰ ਪਾਉਣਾ, ਬੇਰੀ ਜਾਂ ਜੰਡੀ ਵੱਢਣੀ, ਘੜੋਲੀ ਭਰਨੀ, ਰੁੱਸ ਕੇ ਜਾਣਾ, ਛੰਦ ਪੜ੍ਹਨੇ, ਹਵਨ ਕਰਨਾ, ਵੇਦੀ ਗੱਡਣੀ, ਵੇਸਵਾ ਦਾ ਨਾਚ ਤੇ ਸ਼ਰਾਬ ਆਦਿ ਮਨ੍ਹਾਂ ਹੈ। ਲੜਕੇ ਜਾਂ ਲੜਕੀ ਦਾ ਸੰਜੋਗ ਪੈਸਾ ਲੈ ਕੇ ਨਾ ਕਰੇ। ਜਿੰਨੀ ਜੰਞ ਲੜਕੀ ਵਾਲਾ ਮੰਗਾਵੇ, ਓਨੀ ਨਾਲ ਲੈ ਕੇ ਲੜਕੇ ਵਾਲੇ ਲੜਕੀ ਦੇ ਘਰ ਜਾਣ। ਮਿਲਣੀ ਸਮੇਂ ਦੋਵੇਂ ਪਾਸੇ ਗੁਰਬਾਣੀ ਦੇ ਸ਼ਬਦ ਗਾਏ ਜਾਣ ਤੇ ਅਰਦਾਸ ਕਰਨ ਉਪਰੰਤ 'ਫ਼ਤਹਿ' ਗਜਾਈ ਜਾਵੇ।

ਵਿਆਹ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਦੀਵਾਨ ਲੱਗੇ ਤੇ ਕੀਰਤਨ ਕੀਤਾ ਜਾਵੇ। ਫਿਰ, ਲੜਕੀ ਤੇ ਲੜਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਬਿਠਾਏ ਜਾਣ। ਸੰਗਤ ਦੀ ਆਗਿਆ ਲੈ ਕੇ ਲੜਕੇ, ਲੜਕੀ ਤੇ ਉਨ੍ਹਾਂ ਦਿਆਂ ਮਾਪਿਆਂ ਨੂੰ ਖੜ੍ਹਾ ਕਰ ਕੇ 'ਅਨੰਦ' ਦੇ ਅਰੰਭ ਦਾ ਅਰਦਾਸਾ ਸੋਧਿਆ ਜਾਵੇ। ਫਿਰ ਲੜਕੇ ਤੇ ਲੜਕੀ ਨੂੰ ਸੂਹੀ ਰਾਗ ਦੀਆਂ ਲਾਵਾਂ ਦੇ ਭਾਵ ਅਨੁਸਾਰ ਪਤੀ-ਪਤਨੀ ਦੇ ਸੰਬੰਧ ਨੂੰ ਜੀਵ ਤੇ ਪਰਮਾਤਮਾ ਦੇ ਪਿਆਰ ਦੇ ਨਮੂਨੇ ਉੱਤੇ ਆਪਸ ਵਿਚ ਪ੍ਰੇਮ ਦੁਆਰਾ "ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥' (੭੮੮) ਅਨੁਸਾਰ ਢਾਲਣ ਦੀ ਪ੍ਰੇਰਨਾ ਦਿੱਤੀ ਜਾਵੇ। ਗ੍ਰਿਹਸਤ ਧਰਮ ਨਿਭਾਉਂਦੇ ਹੋਏ ਆਪਣੇ ਸਾਂਝੇ ਭਰਤਾ 'ਅਕਾਲ ਪੁਰਖ' ਨਾਲ ਇੱਕਮਿਕ ਹੋਣ ਦਾ ਆਦਰਸ਼ ਦ੍ਰਿੜ੍ਹ ਕਰਵਾਇਆ ਜਾਵੇ ਕਿਉਂਕਿ ਦੋਹਾਂ ਨੇ ਇਸ ਸੰਜੋਗ ਦੇ ਰਾਹੀਂ ਪਵਿੱਤਰ ਤੇ ਗੁਰਮੁਖਾਂ ਵਾਲਾ ਜੀਵਨ ਬਿਤਾਉਂਦੇ ਹੋਏ ਮਨੁੱਖਾ ਜਨਮ ਦੀ ਯਾਤਰਾ ਨੂੰ ਸਫ਼ਲਤਾ ਨਾਲ ਨਿਭਾਉਣ ਦਾ ਸਾਧਨ ਬਣਾਉਣਾ ਹੈ। ਫਿਰ, ਦੋਹਾਂ ਨੂੰ ਗ੍ਰਿਹਸਤ ਧਰਮ ਦੇ ਫ਼ਰਜ਼ਾਂ ਤੋਂ ਜਾਣੂ ਕਰਵਾਇਆ ਜਾਵੇ। ਇਨ੍ਹਾਂ ਗੁਰਮਤਿ ਸਿੱਖਿਆਵਾਂ ਨੂੰ ਪ੍ਰਵਾਨ ਕਰਦੇ ਹੋਏ ਦੋਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਣ।

ਇਸ ਤੋਂ ਬਾਅਦ ਲੜਕੀ ਦਾ ਪਿਤਾ (ਜਾਂ ਮੁਖੀ ਸੰਬੰਧੀ) ਲੜਕੇ ਦਾ ਪੱਲਾ ਲੜਕੀ ਦੇ ਹੱਥ ਫੜਾਵੇ ਤੇ ਤਾਬਿਆ ਬੈਠਾ ਗ੍ਰੰਥੀ ਸਿੰਘ ਸੂਹੀ ਮਹਲਾ ੪ ਵਿਚ ਦਿੱਤੀਆਂ ਚਾਰ ਲਾਵਾਂ (ਹਰਿ ਪਹਿਲੜੀ ਲਾਵ...ਹਰਿ ਪਾਇਆ ਪ੍ਰਭੁ ਅਵਿਨਾਸੀ॥ ਪੰਨਾ ੭੭੩-੭੪) ਦੀ ਇਕ-ਇਕ ਪਉੜੀ ਦਾ ਪਾਠ ਕਰੇ। ਹਰੇਕ ਲਾਂਵ ਦਾ ਪਾਠ ਹੋਣ ਮਗਰੋਂ ਅੱਗੇ ਵਰ ਤੇ ਪਿੱਛੇ ਕੰਨਿਆਂ, ਵਰ ਦਾ ਪੱਲਾ ਫੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚਾਰ ਪ੍ਰਕਰਮਾਂ ਭਾਵ ਪ੍ਰਦੱਖਣਾ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੱਜੇ ਰੱਖ ਕੇ) ਕਰਨ। ਪ੍ਰਕਰਮਾਂ ਕਰਨ ਸਮੇਂ ਰਾਗੀ ਜਾਂ ਸੰਗਤ ਲਾਵਾਂ ਨੂੰ ਕ੍ਰਮ ਅਨੁਸਾਰ ਸੁਰ ਨਾਲ ਗਾਈ ਜਾਣ ਅਤੇ ਵਰ ਕੰਨਿਆਂ ਹਰ ਇਕ ਲਾਂਵ ਮਗਰੋਂ ਮੱਥਾ ਟੇਕ ਕੇ ਅਗਲੀ ਲਾਂਵ ਸੁਣਨ ਲਈ ਖੜ੍ਹੇ ਹੋ ਜਾਣ। ਚਾਰੇ ਪ੍ਰਕਰਮਾਂ ਪੂਰੀਆਂ ਕਰਨ ਉਪਰੰਤ ਸੁਭਾਗ ਜੋੜੀ ਮੱਥਾ ਟੇਕ ਕੇ ਆਪਣੀ ਥਾਂ 'ਤੇ ਬੈਠ ਜਾਵੇ ਅਤੇ 'ਪੂਰੀ ਆਸਾ ਜੀ ਮਨਸਾ ਮੇਰੇ ਰਾਮ॥...' ਗਾ ਕੇ ਪੜ੍ਹਿਆ ਜਾਵੇ। ਇਸ ਪਿੱਛੋਂ ਅਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਤੇ ਅੰਤਲੀ ਪਉੜੀ ਦਾ ਪਾਠ ਕਰਕੇ ਅਨੰਦ-ਵਿਆਹ ਦੀ ਸੰਪੂਰਨਤਾ ਦੀ ਅਰਦਾਸ ਕੀਤੀ ਜਾਵੇ ਅਤੇ ਕੜਾਹ ਪ੍ਰਸ਼ਾਦਿ ਵਰਤਾਇਆ ਜਾਵੇ। ਇਸ ਤਰ੍ਹਾਂ

ਅਨੰਦ-ਸੰਸਕਾਰ ਦੀ ਰਸਮ ਸੰਪੂਰਨ ਹੋ ਜਾਂਦੀ ਹੈ।

ਆਮ ਰਿਵਾਜ ਅਨੁਸਾਰ ਕੰਨਿਆ ਨੂੰ ਵਿਦਾ ਕਰਨ ਵੇਲੇ ਜੋ ਦਾਜ (ਧਨ, ਬਸਤਰ ਆਦਿ ਲੋੜੀਂਦਾ ਸਾਮਾਨ) ਦਿੱਤਾ ਜਾਂਦਾ ਹੈ ਉਹ ਸਭ ਦੇ ਸਾਹਮਣੇ ਵਿਖਾਉਣ ਦੀ ਰੀਤੀ ਹੈ ਪਰ ਗੁਰਮਤਿ ਗੁਰਸਿੱਖਾਂ ਨੂੰ ਅਜਿਹਾ ਕਰਨ ਤੋਂ ਵਰਜਦੀ ਹੈ। ਗੁਰਵਾਕ ਹੈ:

*ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥*

*(ਪੰਨਾ ੭੯)*

ਸਿੱਖ ਧਰਮ ਸਿੱਖ ਮਰਦ ਨੂੰ ਇਕ ਪਤਨੀ ਦੇ ਹੁੰਦਿਆਂ ਦੂਜਾ ਵਿਆਹ ਕਰਨ ਦੀ ਇਜਾਜ਼ਤ ਨਹੀਂ ਦਿੰਦਾ ਪਰ ਜੇ ਸਿੱਖ ਦੀ ਪਤਨੀ ਜਾਂ ਇਸਤਰੀ ਦਾ ਪਤੀ ਕਾਲ-ਵੱਸ ਹੋ ਜਾਵੇ (ਜੇ ਉਹ ਚਾਹੁਣ) ਤਾਂ ਦੋਹਾਂ ਨੂੰ ਪੁਨਰ ਵਿਆਹ ਕਰਨ ਦੀ ਸਿੱਖ ਧਰਮ ਆਗਿਆ ਦਿੰਦਾ ਹੈ। ਪੁਨਰ-ਵਿਆਹ ਲਈ ਵੀ ਅਨੰਦ ਸੰਸਕਾਰ ਦੀ ਉੱਪਰ ਦੱਸੀ ਰੀਤ ਹੈ।

### ੪. ਮਿਰਤਕ ਸੰਸਕਾਰ

'ਸਭਨਾ ਮਰਣਾ ਆਇਆ ਵੇਛੋੜਾ ਸਭਨਾਹ' (੫੯੫) ਗੁਰਵਾਕ ਅਨੁਸਾਰ ਜੋ ਜੀਵ ਪੈਦਾ ਹੋਏ ਹਨ, ਉਨ੍ਹਾਂ ਸਾਰਿਆਂ ਨੇ ਆਪਣੀ-ਆਪਣੀ ਵਾਰੀ ਨਾਲ ਇਕ ਦਿਨ ਮਰਨਾ ਹੈ ਤੇ ਇਕ ਦੂਜੇ ਤੋਂ ਵਿੱਛੜਨਾ ਹੈ। ਗੁਰਬਾਣੀ ਵਿਚ 'ਕਰਨਾ ਕੂਚੁ ਰਹਨੁ ਥਿਰੁ ਨਾਹੀ'(੭੯੩) ਤੇ'ਸਭੁ ਜਗੁ ਚਲਣਹਾਰੁ' (੪੬੮) ਆਦਿ ਅਟੱਲ ਸੱਚਾਈਆਂ ਦਰਜ ਹਨ।

ਮਿਰਤਕ ਸੰਸਕਾਰ ਦੀ ਰੀਤ ਸਿੱਖ ਰਹਿਤ ਮਰਯਾਦਾ ਵਿਚ ਇਸ ਤਰ੍ਹਾਂ ਦਰਜ ਹੈ: ਪ੍ਰਾਣੀ ਨੂੰ ਮਰਨ ਵੇਲੇ- ਜੇ ਮੰਜੇ ਤੇ ਹੋਵੇ ਤਾਂ ਮੰਜੇ ਤੋਂ ਹੇਠਾਂ ਨਹੀਂ ਉਤਾਰਨਾ। ਦੀਵਾ-ਵੱਟੀ, ਗਉ ਮਣਸਾਉਣਾ ਜਾਂ ਹੋਰ ਕੋਈ ਮਨਮਤ ਸੰਸਕਾਰ ਨਹੀਂ ਕਰਨਾ। ਪ੍ਰਾਣੀ ਦੇ ਦੇਹ ਤਿਆਗਣ 'ਤੇ ਧਾਹ ਨਹੀਂ ਮਾਰਨੀ, ਰੋਣਾ-ਪਿੱਟਣਾ, ਜਾਂ ਸਿਆਪਾ ਨਹੀਂ ਕਰਨਾ, ਮਨ ਨੂੰ ਵਾਹਿਗੁਰੂ ਦੀ ਰਜ਼ਾ ਵਿਚ ਲਿਆਉਣ ਲਈ ਗੁਰਬਾਣੀ ਦਾ ਪਾਠ ਜਾਂ ਵਾਹਿਗੁਰੂ ਦਾ ਜਾਪ ਕਰਨਾ ਚਾਹੀਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਪਿੱਛੋਂ ਉਨ੍ਹਾਂ ਦੇ ਪੋਤਰੇ ਬਾਬਾ ਸੁੰਦਰ ਜੀ ਨੇ ਮਿਰਤਕ ਸੰਸਕਾਰ ਗੁਰ-ਮਰਯਾਦਾ ਅਨੁਸਾਰ ਕਰਨ ਬਾਰੇ ਗੁਰੂ ਜੀ ਦੇ ਹੁਕਮ ਨੂੰ ਆਪਣੇ ਸ਼ਬਦਾਂ ਵਿਚ ਬਿਆਨ ਕੀਤਾ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ:

*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥*
*ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥*
*ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥*
*ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥* *(ਪੰਨਾ ੯੨੩)*

ਮਿਰਤਕ ਦੇ ਸਰੀਰ ਨੂੰ ਇਸ਼ਨਾਨ ਕਰਾ ਕੇ ਸਾਫ਼ ਬਸਤਰ ਪਾਏ ਜਾਣ ਤੇ

ਕਕਾਰ ਅੱਡ ਨਾ ਕੀਤੇ ਜਾਣ। ਫਿਰ ਤਖ਼ਤੇ ਉੱਤੇ ਪਾ ਕੇ ਚਲਾਣੇ ਦਾ ਅਰਦਾਸਾ ਸੋਧਿਆ ਜਾਵੇ। ਫਿਰ ਅਰਥੀ ਨੂੰ ਚੁੱਕ ਕੇ ਸ਼ਮਸ਼ਾਨ ਭੂਮੀ ਵੱਲ ਲਿਜਾਇਆ ਜਾਵੇ ਤੇ ਨਾਲ ਵੈਰਾਗਮਈ ਸ਼ਬਦਾਂ ਦਾ ਉਚਾਰਨ ਕੀਤਾ ਜਾਵੇ। ਸਸਕਾਰ ਦੀ ਥਾਂ 'ਤੇ ਪਹੁੰਚ ਕੇ ਚਿਖਾ ਰਚੀ ਜਾਵੇ ਤੇ ਸਰੀਰ ਨੂੰ ਅਗਨੀ ਭੇਟਾ ਕਰਨ ਲਈ ਅਰਦਾਸਾ ਸੋਧਿਆ ਜਾਵੇ– 'ਹੇ ਅਕਾਲ ਪੁਰਖ, ਆਪ ਦੇ ਭਾਣੇ ਵਿਚ........ ਨੇ ਚਲਾਣਾ ਕੀਤਾ ਹੈ, ਇਸ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਣਾ, ਸੁਖ ਵਰਤਾਣੀ, ਪਿੱਛੇ ਪਰਵਾਰ ਨੂੰ ਸ਼ਾਂਤੀ ਤੇ ਭਾਣਾ ਮੰਨਣ ਦਾ ਬਲ ਬਖਸ਼ਣਾ।' ਫਿਰ ਸਰੀਰ ਨੂੰ ਅੰਗੀਠੇ ਉੱਤੇ ਰੱਖ ਕੇ ਪੁੱਤਰ ਜਾਂ ਕੋਈ ਹੋਰ ਸੰਬੰਧੀ ਜਾਂ ਹਿਤੂ ਆਦਿ ਅਗਨੀ ਲਾ ਦੇਵੇ। ਸੰਗਤ ਕੁਝ ਵਿੱਥ 'ਤੇ ਬੈਠ ਕੇ ਕੀਰਤਨ ਕਰੇ ਜਾਂ ਵੈਰਾਗਮਈ ਸ਼ਬਦ ਪੜ੍ਹੇ। ਜਦ ਅੰਗੀਠਾ ਪੂਰੀ ਤਰ੍ਹਾਂ ਬਲ ਉਠੇ ਤਾਂ ( ਕਪਾਲਿ ਕਿਰਿਆ ਆਦਿ ਕਰਨਾ ਮਨਮੱਤ ਹੈ), ਕੀਰਤਨ ਸੋਹਿਲੇ ਦਾ ਪਾਠ ਕਰ ਕੇ ਅਰਦਾਸਾ ਸੋਧਿਆ ਜਾਵੇ ਤੇ ਸੰਗਤ ਮੁੜ ਆਵੇ। ਪ੍ਰਾਣੀ ਭਾਵੇਂ ਛੋਟੀ ਤੋਂ ਛੋਟੀ ਉਮਰ ਦਾ ਹੋਵੇ ਤਾਂ ਵੀ ਸਸਕਾਰ ਕਰਨਾ ਚਾਹੀਦਾ ਹੈ। ਪਰ ਜੇ ਕਿਸੇ ਕਾਰਨ ਸਸਕਾਰ ਦਾ ਪ੍ਰਬੰਧ ਨਾ ਹੋ ਸਕੇ ਤਾਂ ਜਲ ਪ੍ਰਵਾਹ ਜਾਂ ਹੋਰ ਤਰੀਕਾ ਵਰਤਣ ਤੋਂ ਸ਼ੰਕਾ ਨਹੀਂ ਕਰਨੀ। ਸਸਕਾਰ ਕਰਨ ਲਈ ਦਿਨ ਜਾਂ ਰਾਤ ਦਾ ਵਹਿਮ ਨਹੀਂ ਕਰਨਾ ਚਾਹੀਦਾ। ਸਸਕਾਰ ਸਥਾਨ ਤੋਂ ਮੁੜ ਕੇ ਨੇੜੇ ਦੇ ਗੁਰਦੁਆਰੇ ਸੋਹਿਲੇ ਤੇ ਅਨੰਦ ਸਾਹਿਬ (ਛੇ ਪਉੜੀਆਂ) ਦਾ ਪਾਠ ਤੇ ਅਰਦਾਸ ਕਰਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਹੁਕਮ ਲੈਣ ਉਪਰੰਤ ਕੜਾਹ ਪ੍ਰਸ਼ਾਦ ਵਰਤਾਇਆ ਜਾਵੇ।

ਸਿੱਖ ਰਹਿਤ ਮਰਯਾਦਾ ਵਿਚ ਲਿਖਿਆ ਹੈ ਕਿ ਮਿਰਤਕ ਪ੍ਰਾਣੀ ਦਾ 'ਅੰਗੀਠਾ' ਠੰਡਾ ਹੋਣ 'ਤੇ ਸਾਰੇ ਸਰੀਰ ਦੀ ਭਸਮ ਅਸਥੀਆਂ ਸਮੇਤ ਚੁੱਕ ਕੇ ਜਲ ਵਿਚ ਪ੍ਰਵਾਹ ਕਰ ਦਿੱਤੀ ਜਾਵੇ ਜਾਂ ਉਥੇ ਹੀ ਦੱਬ ਕੇ ਜਿਮੀਂ ਬਰਾਬਰ ਕਰ ਦਿੱਤੀ ਜਾਵੇ। ਸਸਕਾਰ ਦੇ ਸਥਾਨ ਤੇ ਮਿਰਤਕ ਪ੍ਰਾਣੀ ਦੀ ਯਾਦਗਾਰ ਬਣਾਉਣੀ ਮਨ੍ਹਾਂ ਹੈ। ਅੱਧ ਮਾਰਗ, ਸਿਆਪਾ, ਫੂਹੜੀ, ਦੀਵਾ, ਪਿੰਡ, ਕਿਰਿਆ, ਸਰਾਧ ਆਦਿ ਕਰਨਾ ਮਨਮੱਤ ਹੈ। ਸਸਕਾਰ ਵਾਲੇ ਦਿਨ ਹੀ ਘਰ ਵਿਚ ਪ੍ਰਾਣੀ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਅਰੰਭ ਕੀਤਾ ਜਾਵੇ। ਜਿਸ ਨੂੰ ਘਰ ਵਾਲੇ ਸੰਬੰਧੀ ਪ੍ਰੇਮ ਭਾਵ ਨਾਲ ਆਪ ਕਰਨ ਜਾਂ ਇਕ ਮਨ ਹੋ ਕੇ ਸੁਣਨ। ਪਾਠ ਦੀ ਸਮਾਪਤੀ ਦਸਵੇਂ ਦਿਨ ਹੋਵੇ। ਜੇ ਦਸਵੇਂ ਦਿਨ ਨਾ ਹੋ ਸਕੇ ਤਾਂ ਹੋਰ ਕੋਈ ਦਿਨ ਸੰਬੰਧੀਆਂ ਦੇ ਸੌਖ ਨੂੰ ਮੁਖ ਰੱਖ ਕੇ ਨਿਯਤ ਕੀਤਾ ਜਾਵੇ। ਇਸ ਪਾਠ ਦੇ ਕਰਨ ਵਿਚ ਘਰ ਵਾਲੇ ਤੇ ਸੰਬੰਧੀ ਰਲ਼ ਕੇ ਹਿੱਸਾ ਲੈਣ। ਜੇ ਹੋ ਸਕੇ ਤਾਂ ਹਰ ਰੋਜ਼ ਰਾਤ ਨੂੰ ਕੀਰਤਨ ਭੀ ਹੋਵੇ। ਗੁਰਬਾਣੀ ਵਿਚ ਅਨੇਕਾਂ ਉਦਾਹਰਣਾਂ ਦੇ ਕੇ ਜੀਵ ਨੂੰ ਮੌਤ ਦੀ ਅਟੱਲ ਸੱਚਾਈ ਬਾਰੇ ਜਾਣੂ ਕਰਵਾਇਆ ਗਿਆ ਹੈ ਤੇ ਵਾਹਿਗੁਰੂ ਦਾ ਭਾਣਾ ਮੰਨਣ ਦਾ ਉਪਦੇਸ਼ ਦਿੱਤਾ ਗਿਆ ਹੈ:

*– ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ॥*
*ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ॥* *( ਪੰਨਾ ੫੦)*

*– ਜੋ ਦਿਨ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚੁ ਰਹਨੁ ਥਿਰੁ ਨਾਹੀ॥*
*ਸੰਗੁ ਚਲਤ ਹੈ ਹਮ ਭੀ ਚਲਨਾ॥ ਦੂਰਿ ਗਵਨੁ ਸਿਰ ਊਪਰਿ ਮਰਨਾ॥*
*ਕਿਆ ਤੂ ਸੋਇਆ ਜਾਗੁ ਇਆਨਾ॥ ( ਪੰਨਾ ੭੯੩)*
*– ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥*
*ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ॥ (ਪੰਨਾ ੧੪੨੯)*
*– ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥ (ਪੰਨਾ ੫੯੫)*
*– ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ॥*
*ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ॥ (ਪੰਨਾ ੬੪)*
*– ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ॥*
*ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ॥ (ਪੰਨਾ ੨੧੯)*
*– ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥ (ਪੰਨਾ ੧੪੨੯)*

ਆਦਿ।

ਗੁਰਮਤਿ ਅਨੁਸਾਰ ਪ੍ਰਾਣੀ ਦੀ ਆਤਮਿਕ ਸ਼ਾਂਤੀ ਲਈ ਕੀਤੀ ਅੰਤਿਮ ਅਰਦਾਸ ਉਪਰੰਤ ਮਿਰਤਕ ਸੰਸਕਾਰ ਦੀ ਕੋਈ ਰਸਮ ਬਾਕੀ ਨਹੀਂ ਰਹਿੰਦੀ:

*– ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ॥*
*ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ॥...*
*ਗੁਰਮਤੀ ਜਮੁ ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ॥ (ਪੰਨਾ ੮੬)*
*– ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥*
*ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥*
*ਲੋਕਾ ਮਤ ਕੋ ਫਕੜਿ ਪਾਇ॥... (ਪੰਨਾ ੩੫੮)*

ਗੁਰਬਾਣੀ ਵਿਚ ਪਿੰਡ ਪਤਲਿ ਆਦਿ ਕਿਰਿਆਵਾਂ ਤੋਂ ਵੀ ਗੁਰਸਿੱਖ ਨੂੰ ਵਰਜਿਆ ਹੈ ਤੇ ਨਾਮ ਜਪਣ ਦੀ ਮਹੱਤਤਾ ਦਰਸਾਈ ਹੈ, ਕਿਉਂਕਿ ਜਿਨ੍ਹਾਂ ਨੂੰ ਵਾਹਿਗੁਰੂ ਦੀ ਬਖਸ਼ਿਸ਼ ਦੁਆਰਾ ਸੱਚਾ ਪਿੰਡ ਪ੍ਰਾਪਤ ਹੋਇਆ ਹੈ, ਉਹ ਸਦਾ ਤ੍ਰਿਪਤ ਹਨ:

*ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥...*
*ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ॥*
*ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥ (ਪੰਨਾ ੩੫੮)*

ਮਰੇ ਹੋਏ ਪਿਤਰਾਂ ਨੂੰ ਪ੍ਰਸੰਨ ਕਰਨ ਲਈ ਜੋ ਅੰਨ, ਬਸਤਰ ਆਦਿ ਸਮੱਗਰੀ ਸ਼ਰਾਧਾਂ ਸਮੇਂ ਸੰਬੰਧੀ ਗੁਰਬਾਣੀ ਵਿਚ ਦੱਸਿਆ ਹੈ:

*ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥*
*ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥...*
*ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ॥*

*ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ॥ (ਪੰਨਾ ੩੩੨)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਨੂੰ ਨਿਰਣੈਜਨਕ ਫੈਸਲਾ ਦਿੱਤਾ ਹੈ ਕਿ ਜੀਵ ਨੂੰ ਮਰਨ ਉਪਰੰਤ ਉਸੇ ਦਾਨ ਦਾ ਫਲ ਪ੍ਰਾਪਤ ਹੁੰਦਾ ਹੈ, ਜੋ ਜਿਉਂਦੇ-ਜੀਅ ਉਸ ਨੇ ਆਪਣੀ ਕਮਾਈ ਵਿੱਚੋਂ ਲੋੜਵੰਦਾਂ ਨੂੰ ਦਿੱਤਾ ਹੈ:

*ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥ (ਪੰਨਾ ੪੭੨)*

**ਸਿੱਖੀ ਜੀਵਨ-ਸੰਸਕਾਰਾਂ ਤੇ ਸਿੱਖ ਸੱਭਿਆਚਾਰ ਦਾ ਲਾਜ਼ਮੀ ਅੰਗ:** ਸਿੱਖ ਸੱਭਿਆਚਾਰ ਦੇ ਸਾਰੇ ਸੰਸਕਾਰਾਂ ਦਾ ਜ਼ਰੂਰੀ ਅੰਗ ਬਾਣੀ ਦਾ ਪਾਠ ਤੇ ਅਰਦਾਸ ਹੈ। ਉਪਰੋਕਤ ਚਾਰ ਸੰਸਕਾਰਾਂ ਤੋਂ ਇਲਾਵਾ ਸਿੱਖੀ ਜੀਵਨ ਵਿਚ ਸਮੇਂ-ਸਮੇਂ ਜੋ ਭੀ ਖੁਸ਼ੀ ਦਾ ਮੌਕਾ ਆਵੇ (ਜਿਵੇਂ ਨਵੇਂ ਮਕਾਨ ਵਿਚ ਪ੍ਰਵੇਸ਼ ਕਰਨਾ, ਨਵੀਂ ਦੁਕਾਨ ਜਾਂ ਕੋਈ ਕਾਰੋਬਾਰ ਖੋਲ੍ਹਣਾ, ਬੱਚੇ ਨੂੰ ਪੜ੍ਹਨੇ ਪਾਉਣਾ, ਨੌਕਰੀ ਲਈ ਜਾਣਾ ਆਦਿ) ਜਾਂ ਕਿਸੇ ਮੁਸੀਬਤ ਦੀ ਘੜੀ ਵਿਚ ਗ਼ਮੀ ਘੇਰ ਲਵੇ ਤਾਂ ਗੁਰਸਿੱਖਾਂ ਨੂੰ ਚਾਹੀਦਾ ਹੈ ਕਿ ਵਾਹਿਗੁਰੂ ਦੀ ਸਹਾਇਤਾ ਲਈ ਅਰਦਾਸ ਕੀਤੀ ਜਾਵੇ। ਸਿੱਖ ਧਰਮ ਅਨੁਸਾਰ ਹਰ ਕਾਰਜ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਕਾਲ ਪੁਰਖ ਅੱਗੇ ਅਰਦਾਸ ਕਰ ਕੇ ਕਾਰਜ ਰਾਸ ਕਰਨ ਲਈ ਬਖ਼ਸ਼ਿਸ਼ ਦੀ ਮੰਗ ਕਰਨੀ ਲਾਜ਼ਮੀ ਹੈ। ਗੁਰਬਾਣੀ ਦਾ ਫ਼ੁਰਮਾਨ ਹੈ:

*ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥*
*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥ (ਪੰਨਾ ੯੧)*

ਹੋਰ ਲਿਖਤਾਂ ਵਿਚ ਵੀ ਕਾਰਜਾਂ ਦੇ ਅਰੰਭ ਕਰਨ ਤੋਂ ਪਹਿਲਾਂ ਅਰਦਾਸ ਕਰਨ ਦਾ ਮਹੱਤਵ ਦੱਸਿਆ ਹੈ:-

*- ਕਾਰਜੋਂ ਕੇ ਆਦਿ ਮੇਂ ਅਰਦਾਸ ਕਰੇਂ। ( ਰਹਿਤਨਾਮਾ ਭਾਈ ਚੌਪਾ ਸਿੰਘ)*

*- ਜੋ ਮੇਰੇ ਸਿੱਖ ਨਿੰਮ੍ਰ ਹੋਇ ਕੇ ਅਰਦਾਸ ਕਰਨਗੇ, ਤਿਨ੍ਹਾਂ ਦੇ ਕਾਰਜ ਰਾਸ ਹੋਵਣਗੇ। (ਬਾਲੇ ਵਾਲੀ ਜਨਮ ਸਾਖੀ, ਸਾਖੀ ੯੪)*

ਉਪਰੋਕਤ ਵਿਚਾਰ ਦੇ ਆਧਾਰ 'ਤੇ ਅਸੀਂ ਇਸ ਸਿੱਟੇ 'ਤੇ ਪਹੁੰਚਦੇ ਹਾਂ ਕਿ ਸਿੱਖ ਸੱਭਿਆਚਾਰ ਦਾ ਆਧਾਰ ਗੁਰਬਾਣੀ ਹੈ ਜਿਸ ਵਿੱਚੋਂ ਮਨੁੱਖਤਾ ਨੂੰ ਗੁੰਝਲਦਾਰ ਰਸਮਾਂ-ਰੀਤਾਂ ਤਿਆਗ ਕੇ ਸਰਲ ਜੀਵਨ-ਸ਼ੈਲੀ ਅਪਣਾਉਣ ਦੀ ਸਿੱਖਿਆ ਮਿਲਦੀ ਹੈ। ਇਸ ਲਈ ਸਿੱਖਾਂ ਨੂੰ ਸਿੱਖ ਸੱਭਿਆਚਾਰ, ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੇ ਉਤਰਾਧਿਕਾਰੀ ਨੌਂ ਗੁਰੂ ਸਾਹਿਬਾਨ ਨੇ ਆਪਣੇ ਅਮਲੀ ਜੀਵਨ ਦੁਆਰਾ ਹੋਂਦ ਵਿਚ ਲਿਆਂਦਾ ਹੈ, ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸਿੱਖੀ ਜੀਵਨ-ਸੰਸਕਾਰ ਨਿਭਾਉਣੇ ਚਾਹੀਦੇ ਹਨ। ਸਿੱਖ ਸੱਭਿਆਚਾਰ ਨੂੰ ਅਪਣਾਉਣਾ ਸਾਡਾ ਫਰਜ਼ ਹੈ।

■

# ਪੰਥਕ ਜੀਵਨ ਵਿਚ ਸਿੱਖ ਰਹਿਤ ਮਰਯਾਦਾ ਦਾ ਮਹੱਤਵ

*-ਸ. ਰੂਪ ਸਿੰਘ**

ਪੰਥਕ ਜੀਵਨ ਤੇ ਸਿੱਖ ਰਹਿਤ ਮਰਯਾਦਾ ਨੂੰ ਨਿਖੇੜ ਕੇ ਨਹੀਂ ਵੇਖਿਆ ਜਾ ਸਕਦਾ। ਸਿੱਖ ਰਹਿਤ ਮਰਯਾਦਾ 'ਪੰਥ' ਵਾਸਤੇ ਹੈ ਤੇ ਪੰਥਕ ਜੀਵਨ 'ਸਿੱਖ ਰਹਿਤ ਮਰਯਾਦਾ' ਦਾ ਅਮਲੀ ਪ੍ਰਗਟਾਅ ਹੈ। ਸਿੱਖ ਰਹਿਤ ਮਰਯਾਦਾ, ਪੰਥਕ ਜੀਵਨ ਜੀਉਣ ਵਾਲਿਆਂ ਵਾਸਤੇ ਵਿਧਾਨ ਹੈ, ਜਿਸ ਨੂੰ ਸਾਡੇ ਪੁਰਖਿਆਂ ਨੇ 'ਗੁਰੂ-ਗ੍ਰੰਥ' ਤੇ 'ਗੁਰੂ-ਪੰਥ' ਦੇ ਅਦਬ-ਸਤਿਕਾਰ, ਪਦ-ਪਦਵੀ ਤੇ ਮਹਾਨਤਾ ਨੂੰ ਸਵੀਕਾਰਦਿਆਂ, ਗੁਰਬਾਣੀ ਤੇ ਗੁਰਮਤਿ ਵਿਚਾਰਧਾਰਾ ਦੀ ਰੌਸ਼ਨੀ ਵਿਚ ਤਿਆਰ ਕੀਤਾ। ਸਿੱਖ ਰਹਿਤ ਮਰਯਾਦਾ ਹਰ ਸਿੱਖ ਵਾਸਤੇ ਹੈ; ਜਿਹੜਾ ਵੀ ਤਨ-ਮਨ ਤੋਂ 'ਗੁਰੂ-ਗ੍ਰੰਥ' ਤੇ 'ਗੁਰੂ-ਪੰਥ' ਨੂੰ ਸਮਰਪਿਤ ਹੈ। ਇਹ ਮਰਯਾਦਾ ਕਿਸੇ ਇਕ ਦਲ, ਸੰਪਰਦਾ, ਟਕਸਾਲ, ਜਥੇਬੰਦੀ, ਸਭਾ, ਸੁਸਾਇਟੀ, ਸੰਸਥਾ, ਕਮੇਟੀ ਦੀ ਨਹੀਂ ਤੇ ਨਾ ਹੀ ਕਿਸੇ ਵਿਅਕਤੀ ਵਿਸ਼ੇਸ਼, ਸੰਸਥਾ ਦਾ ਇਸ 'ਤੇ ਇਕੱਲਿਆਂ ਅਧਿਕਾਰ ਹੈ। ਇਹੀ ਕਾਰਨ ਹੈ ਕਿ ਇਸ ਵਿਚ ਤਬਦੀਲੀ ਕਰਨ ਦਾ ਵੀ ਨਿਸ਼ਚਤ ਵਿਧੀ-ਵਿਧਾਨ ਹੈ; ਕੋਈ ਇਕ ਵਿਅਕਤੀ ਵਿਸ਼ੇਸ਼-ਸੰਸਥਾ ਇਸ ਵਿਚ ਮਨਚਾਹੀ ਤਬਦੀਲੀ ਵੀ ਨਹੀਂ ਕਰ ਸਕਦੀ। ਸਮੁੱਚੇ ਰੂਪ ਵਿਚ 'ਗੁਰੂ-ਪੰਥ' ਸਮੁੱਚੇ ਖਾਲਸਾ ਪੰਥ ਦੀਆਂ ਭਾਵਨਾਵਾਂ ਅਨੁਸਾਰ ਸਮੇਂ ਅਤੇ ਲੋੜ ਅਨੁਸਾਰ ਤਬਦੀਲੀ ਕਰ ਸਕਦਾ ਹੈ।

ਵਿਚਾਰ ਅਧੀਨ ਮਜ਼ਬੂਨ ਵਿਚ ਆਏ 'ਪੰਥਕ ਜੀਵਨ' ਤੇ 'ਰਹਿਤ ਮਰਯਾਦਾ' ਸ਼ਬਦਾਂ ਨੂੰ ਵਿਚਾਰਨ ਉਪਰੰਤ ਹੀ ਇਸ ਵਿਸ਼ੇ ਦੀ ਸਾਰਥਕਤਾ ਨੂੰ ਸਮਝਿਆ ਜਾ ਸਕਦਾ ਹੈ। ਗੁਰਮਤਿ ਵਿਚਾਰਧਾਰਾ ਵਿਚ 'ਪੰਥ' ਸ਼ਬਦ ਕਾਫੀ ਪ੍ਰਚੱਲਤ ਹੈ, ਜਿਵੇਂ ਪੰਥ, ਸਿੱਖ ਪੰਥ, ਖਾਲਸਾ ਪੰਥ ਅਤੇ ਗੁਰੂ-ਪੰਥ ਮੁੱਖ ਤੌਰ 'ਤੇ ਚਾਰ ਉਪਰੂਪ ਥੋੜ੍ਹੇ ਅਲੱਗ ਭਾਵ ਸਹਿਤ ਵਰਤੋਂ ਵਿਚ ਆਏ ਹਨ। 'ਪੰਥ' ਦਾ ਅਰਥ ਹੈ (੧) ਜਾਣਾ, ਫਿਰਨਾ (੨) ਮਾਰਗ, ਰਸਤਾ (੩) ਪਰਮਾਤਮਾ ਦੀ ਪ੍ਰਾਪਤੀ ਦਾ ਰਾਹ, ਧਰਮ, ਮਜ਼ਹਬ ਆਦਿ। ਗੁਰਬਾਣੀ, ਗੁਰਮਤਿ ਵਿਚਾਰਧਾਰਾ ਅਨੁਸਾਰ 'ਪੰਥ' ਸ਼ਬਦ ਦੀ ਜ਼ਿਆਦਾ ਵਰਤੋਂ ਮਾਰਗ, ਰਸਤੇ, ਧਰਮ ਜਾਂ ਮਜ਼ਹਬ ਦੇ ਅਰਥਾਂ ਵਿਚ ਹੋਈ ਮਿਲਦੀ ਹੈ, ਜਿਵੇਂ ਭਾਈ ਗੁਰਦਾਸ ਜੀ ਦੇ ਕਥਨ ਤੋਂ ਸਪੱਸ਼ਟ ਹੈ:

*- ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ। (ਵਾਰ ੧:੪੫)*

*- ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ। (ਵਾਰ ੧:੩੧)*

'ਪੰਥ' ਸ਼ਬਦ ਗੁਰਬਾਣੀ ਤੇ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਵਿਚ ਇਕ-ਵਚਨ ਤੇ ਬਹੁ-ਵਚਨ ਦੇ ਅਰਥਾਂ ਵਿਚ ਕਈ ਵਾਰ ਆਇਆ ਹੈ। 'ਪੰਥ'

** ਐਡੀ: ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਸ਼ਬਦ ਭਾਵੇਂ ਕਿ ਆਪਣੇ ਆਪ ਵਿਚ ਹੀ ਬਹੁ-ਵਚਨ ਹੈ, ਪਰ ਕਈ ਵਾਰ ਇਸ ਦੇ ਬਹੁ-ਵਚਨ ਤੇ ਇਕ-ਵਚਨ ਅਰਥਾਂ ਨੂੰ ਨਿਖੇੜ ਕੇ ਦਰਸਾਉਣ ਲਈ ਇਸ ਦੇ ਸ਼ਬਦ-ਜੋੜ ਵਿਚ ਔਂਕੜ ਦੀ ਵਾਧ-ਘਾਟ ਕੀਤੀ ਗਈ ਹੈ। ਗੁਰਬਾਣੀ ਵਿਚ 'ਪੰਥ' ਸ਼ਬਦ 'ਥ' ਮੁਕਤੇ ਦੇ ਰੂਪ ਵਿਚ ਕੇਵਲ ਚਾਰ ਵਾਰ ਆਇਆ ਹੈ, ਜਿਵੇਂ:

*ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥ (ਪੰਨਾ ੨੧੯)*

'ਪੰਥ' ਸ਼ਬਦ 'ਥ' ਦੇ ਪੈਰ 'ਚ ਔਂਕੜ ਨਾਲ ਗੁਰਬਾਣੀ ਵਿਚ ਪੰਜਾਹ ਵਾਰ ਦੇ ਕਰੀਬ ਆਇਆ ਹੈ, ਜਿਵੇਂ:

- *ਲਹਣੈ ਪੰਥੁ ਧਰਮ ਕਾ ਕੀਆ ॥ (ਪੰਨਾ ੧੪੦੧)*
- *ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥ (ਪੰਨਾ ੧੪੦੬)*

ਇਵੇਂ ਹੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ 'ਪੰਥ' ਸ਼ਬਦ 'ਥ' ਮੁਕਤਾ ਤੇ 'ਥੁ' (ਔਂਕੜ ਨਾਲ) ਕ੍ਰਮਵਾਰ ਬਾਈ ਅਤੇ ਤੇਤੀ ਵਾਰ ਆਇਆ ਹੈ। ਜਿਵੇਂ:

- *ਗੁਰਮੁਖਿ ਪੰਥ ਨਿਰੋਲੁ ਨ ਰਲੇ ਰਲਾਈਐ। (ਵਾਰ ੩:੫)*
- *ਬਾਰਹ ਪੰਥ ਸਧਾਇ ਕੈ ਗੁਰਮੁਖਿ ਗਾਡੀ ਰਾਹ ਚਲਾਇਆ। (ਵਾਰ ੭:੧੨)*
- *ਗੁਰਮੁਖਿ ਪੰਥ ਸੁਹਾਵੜਾ ਧੰਨ ਗੁਰੂ ਧੰਨੁ ਗੁਰੂ ਪਿਆਰੇ। (ਵਾਰ ੪੦:੬)*
- *ਨਿਜ ਪੰਥ ਚਲਾਇਓ ਖਾਲਸਾ ਧਰਿ ਤੇਜ ਕਰਾਰਾ। (ਵਾਰ ੪੧:੧੫)*
- *ਗੁਰਮੁਖਿ ਪੰਥੁ ਸੁਹੇਲੜਾ ਬਾਰਹ ਪੰਥ ਨ ਖੇਚਲ ਖਚੈ। (ਵਾਰ ੫:੧)*
- *ਚਾਰਿ ਵਰਨ ਗੁਰਸਿਖ ਕਰਿ ਗੁਰਮੁਖਿ ਸਚਾ ਪੰਥੁ ਚਲਾਇਆ। (ਵਾਰ ੨੯:੧)*

ਉਪਰੋਕਤ ਸੰਖੇਪ ਵਰਣਨ ਤੋਂ 'ਪੰਥ' ਦੇ ਸ਼ਾਬਦਿਕ, ਅਧਿਆਤਮਕ, ਧਾਰਮਿਕ, ਸਮਾਜਿਕ ਤੇ ਇਤਿਹਾਸਕ ਸਰੂਪ ਤੇ ਮਹੱਤਤਾ ਦਾ ਸਹਿਜੇ ਹੀ ਅੰਦਾਜ਼ਾ ਹੋ ਸਕਦਾ ਹੈ। ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਜਿਸ ਸਿੱਖ ਦਾ ਜੀਵਨ 'ਪੰਥ' ਦੇ ਉਪਰੋਕਤ ਅਰਥਾਂ ਅਨੁਸਾਰੀ ਹੈ ਉਹ 'ਪੰਥਕ ਜੀਵਨ' ਦਾ ਧਾਰਨੀ ਹੈ।

ਸਿਰਦਾਰ ਕਪੂਰ ਸਿੰਘ ਅਨੁਸਾਰ 'ਪੰਥ' ਸ਼ਬਦ ਦਾ ਅਰਥ ਹੈ— "ਰਾਹ ਜਾਂ ਜੀਵਨ ਦਾ ਚੰਗਾ ਢੰਗ। ਅਜੋਕੀ ਸ਼ਬਦਾਵਲੀ ਵਿਚ 'ਪੰਥ' ਸਿੱਖ ਧਰਮ ਅਤੇ ਉਨ੍ਹਾਂ ਦੀ ਅਦਿੱਖ ਰਹੱਸਮਈ ਦੇਹ ਲਈ ਵਰਤਿਆ ਜਾਂਦਾ ਹੈ, ਜੋ ਇਸ ਧਰਮ ਨੂੰ ਮੰਨਦੇ ਹਨ ਅਤੇ ਧਰਤੀ ਉੱਪਰ ਰੱਬ ਦੇ ਹੁਕਮਾਂ ਨੂੰ ਲਾਗੂ ਕਰਵਾਉਣ ਲਈ ਯਤਨਸ਼ੀਲ ਹਨ। ਸਾਰੇ ਸੱਚੇ ਸਿੱਖ ਇਸ ਪੰਥ ਦੇ ਰਿਣੀ ਹਨ ਅਤੇ ਇਸ ਉੱਪਰ ਸ਼ਰਧਾ ਰੱਖਦੇ ਹਨ। ਇਕ ਸੱਚੇ ਸਿੱਖ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਆਪਣਾ ਸਭ ਕੁਝ ਸਿੱਖ ਪੰਥ ਤੋਂ ਕੁਰਬਾਨ ਕਰ ਦੇਵੇ। 'ਪੰਥ' ਦੀ ਸੰਪੂਰਨਤਾ ਇਸ ਨੂੰ 'ਗੁਰੂ-ਪਦਵੀ' ਪ੍ਰਾਪਤ ਹੋਣ ਨਾਲ ਹੋਈ। 'ਗੁਰੂ-ਪੰਥ' ਨੇ ਆਪਣੇ ਗੁਰਤਾ ਦੇ ਅਸੀਮ ਅਧਿਕਾਰਾਂ ਦੀ ਵਰਤੋਂ ਪਹਿਲੀ ਵਾਰ ਚਮਕੌਰ ਦੀ ਗੜ੍ਹੀ ਵਿਚ ਕੀਤੀ ਜਦੋਂ ਪੰਥ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪੰਥ ਨੇ ਆਦੇਸ਼ ਕੀਤਾ ਕਿ ਚਮਕੌਰ ਦੀ ਗੜ੍ਹੀ ਨੂੰ ਛੱਡ ਕੇ ਚਲੇ ਜਾਵਣ।"

*(ਸਿਰਦਾਰ ਕਪੂਰ ਸਿੰਘ ਵਿਸ਼ੇਸ਼ ਲੇਖ, ਸਫਾ ੩੫)*

ਪ੍ਰਿੰ: ਤੇਜਾ ਸਿੰਘ ਅਨੁਸਾਰ— "ਸੰਗਤ ਜਥੇਬੰਦ ਹੋ ਕੇ 'ਗੁਰੂ-ਪੰਥ' ਬਣ ਗਈ। ਇਸ ਵਿਚ ਹਰ ਇਕ ਅੰਮ੍ਰਿਤਧਾਰੀ ਸਿੱਖ ਧਾਰਮਿਕ ਤੌਰ 'ਤੇ ਬਰਾਬਰ ਪਦਵੀ ਰੱਖਦਾ ਹੈ।" (ਸਿੱਖ ਧਰਮ, ਸਫਾ ੧੩)

ਗੁਰਬਾਣੀ ਦੀ ਰੌਸ਼ਨੀ ਵਿਚ ਸਿੱਖ ਵਾਸਤੇ ਸਵਾਰੇ ਬਣਾਏ ਪੰਧ ਦਾ ਨਾਮ 'ਪੰਥ' ਹੈ। 'ਪੰਥ' ਜੁਗਤਿ ਰੂਪ ਹੈ।

'ਸਿੱਖ ਰਹਿਤ ਮਰਯਾਦਾ' ਵਿਚ ਅੰਕਿਤ 'ਗੁਰੂ-ਪੰਥ' ਦੀ ਪਰਿਭਾਸ਼ਾ ਉਕਤ ਵਿਚਾਰਾਂ ਦੀ ਪ੍ਰੋੜ੍ਹਤਾ ਕਰਦੀ ਹੈ:

"ਤਿਆਰ-ਬਰ-ਤਿਆਰ ਸਿੰਘਾਂ ਦੇ ਸਮੁੱਚੇ ਸਮੂਹ ਨੂੰ 'ਗੁਰੂ-ਪੰਥ' ਆਖਦੇ ਹਨ। ਇਸ ਦੀ ਤਿਆਰੀ ਦਸ ਗੁਰੂ ਸਾਹਿਬਾਨ ਨੇ ਕੀਤੀ ਅਤੇ ਦਸਮ ਗੁਰੂ ਜੀ ਨੇ ਇਸ ਦਾ ਅੰਤਮ ਰੂਪ ਬੰਨ੍ਹ ਕੇ ਗੁਰਿਆਈ ਸੌਂਪੀ।"

(ਸਫਾ ੨੭)

ਇਵੇਂ ਪਾਵਨ ਗੁਰਬਾਣੀ ਵਿਚ 'ਰਹਿਤ' ਸ਼ਬਦ, 'ਰਹਤ' ਤੇ 'ਰਹਿਤ' ਕਰਕੇ ਕੁੱਲ ਸੰਤਾਲੀ ਵਾਰ ਆਇਆ ਹੈ। 'ਰਹਿਤ' ਸ਼ਬਦ ਸੰਗਯਾ ਹੈ, ਜਿਸ ਦਾ ਅਰਥ (੧) ਰਹਤ, ਰਹਿਣੀ, ਧਾਰਨਾ (੨) ਸਿੱਖ ਨਿਯਮਾਂ ਦੀ ਪਾਬੰਦੀ, (੩) ਸਿੱਖ ਧਰਮ ਦੇ ਨਿਯਮਾਂ ਅਨੁਸਾਰ ਰਹਿਣ ਦੀ ਕਿਰਿਆ ਆਦਿ ਕੀਤੇ ਮਿਲਦੇ ਹਨ।

'ਰਹਿਤ' ਦਾ ਅਰਥ ਹੈ ਜੀਵਨ, ਮਰਯਾਦਾ, ਚਾਲ-ਢਾਲ, ਚੱਜ-ਆਚਾਰ, ਅਸੂਲ, ਨਿਯਮ ਆਦਿ, ਜਿਸ ਅਨੁਸਾਰ ਸਿੱਖ ਨੇ ਜੀਵਨ-ਯਾਤਰਾ ਸਫ਼ਲੀ ਕਰਨੀ ਹੈ।

'ਸਿੱਖ' ਦਾ ਅਰਥ ਹੀ ਗੁਰੂ ਦੀ ਰਹਿਤ-ਮਰਯਾਦਾ ਅਨੁਸਾਰ ਚੱਲਣ ਵਾਲਾ ਸ਼ਖ਼ਸ ਜਾਂ ਸ਼ਖ਼ਸੀਅਤ ਹੈ। ਪਾਵਨ-ਪਵਿੱਤਰ ਗੁਰਬਾਣੀ ਵਿਚ ਹਦਾਇਤ ਹੈ:

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥* *(ਪੰਨਾ ੬੦੧)*

ਸਿੱਖ ਵਾਸਤੇ ਗੁਰੂ ਦਾ ਹੁਕਮ, ਭਾਣਾ, ਮਰਯਾਦਾ ਕੀ ਹੈ, ਇਸ ਬਾਰੇ ਪਾਵਨ ਗੁਰਬਾਣੀ, ਦਸਮੇਸ਼ ਬਾਣੀ, ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ ਦੀਆਂ ਰਚਨਾਵਾਂ ਤੇ ਹੋਰ ਬਹੁਮੁੱਲੇ ਸਿੱਖ ਸਾਹਿਤ ਵਿਚ ਵਿਸਥਾਰ ਪੂਰਵਕ ਜਾਣਕਾਰੀ ਮਿਲਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਭਾਤੀ ਰਾਗ ਵਿਚ ਆਦੇਸ਼ ਕਰਦੇ ਹਨ ਕਿ ਸੱਚੀ ਰਹਿਤ ਰੱਖਣ ਨਾਲ ਮਨੁੱਖ ਨੂੰ ਹਮੇਸ਼ਾਂ ਸੁਖ ਮਿਲਦਾ ਹੈ:

*ਸਚੀ ਰਹਤ ਸਚਾ ਸੁਖੁ ਪਾਏ ॥* *(ਪੰਨਾ ੧੩੪੩)*

ਗੁਰਮੁਖ ਰਹਿਤ ਵਿਚ ਜੀਵਨ ਗੁਜ਼ਾਰਦਾ ਹੈ ਪਰ ਮਨਮੁਖ ਮਨ ਦੇ ਪਿੱਛੇ ਲੱਗ ਕੇ ਜੀਵਨ ਬਰਬਾਦ ਕਰ ਬਹਿੰਦਾ ਹੈ। ਮਨਮੁਖ ਪਾਸ ਕਥਨੀ ਤਾਂ ਹੈ ਪਰ ਰਹਿਣੀ ਨਹੀਂ ਭਾਵ ਅਮਲ ਨਹੀਂ ਹੈ:

*ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥ ਨਾਵਹੁ ਭੂਲੇ ਥਾਉ ਨ ਕੋਈ ॥*

*(ਪੰਨਾ ੮੩੧)*

ਗੁਰਮਤਿ ਵਿਚਾਰਧਾਰਾ ਜਿਸ ਦਾ ਮੂਲ ਆਧਾਰ ਪਾਵਨ-ਪਵਿੱਤਰ ਗੁਰਬਾਣੀ,

ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਜੀ ਦੀ ਰਚਨਾ, ਸਿੱਖ ਰਹਿਤਨਾਮੇ, ਜਨਮ ਸਾਖੀਆਂ, ਸਿੱਖ ਇਤਿਹਾਸ ਤੇ ਹੋਰ ਬਹੁਮੁੱਲਾ ਸਿੱਖ ਸਾਹਿਤ ਹੈ, ਅਨੁਸਾਰ ਸਿੱਖੀ ਜੀਵਨ-ਜਾਚ ਐਸਾ ਮਾਰਗ ਹੈ, ਜਿਸ ਵਿਚ ਕਿਸੇ ਕਿਸਮ ਦੀ ਮੁਸ਼ਕਲ, ਰੁਕਾਵਟ ਜਾਂ ਬੰਦਸ਼ ਨਹੀਂ। ਸਿੱਖੀ ਮਾਰਗ ਨੂੰ 'ਸਿੱਖ ਰਹਿਤ ਮਰਯਾਦਾ' ਵਿਚ ਸੰਖੇਪ ਰੂਪ ਵਿਚ ਦਰਸਾਇਆ ਗਿਆ ਹੈ। ਕਹਿਣ ਦਾ ਭਾਵ ਕਿ ਸਿੱਖ ਰਹਿਤ ਮਰਯਾਦਾ 'ਗੁਰਮਤਿ ਵਿਚਾਰਧਾਰਾ' 'ਤੇ ਆਧਾਰਤ ਹੈ। ਇਹ ਮਰਯਾਦਾ ਕਿਸੇ ਵਿਅਕਤੀ ਵਿਸ਼ੇਸ਼ ਵੱਲੋਂ ਨਾ ਤਾਂ ਨਿਰਧਾਰਤ ਕੀਤੀ ਗਈ ਹੈ ਤੇ ਨਾ ਹੀ ਕਿਸੇ ਵਿਸ਼ੇਸ਼ ਸੰਪਰਦਾ, ਟਕਸਾਲ, ਜਥੇਬੰਦੀ, ਡੇਰੇ ਜਾਂ ਦਲ ਨਾਲ ਸੰਬੰਧਿਤ ਹੈ। ਇਹ ਤਾਂ ਸਮੁੱਚੇ ਪੰਥ ਵੱਲੋਂ ਸਮੁੱਚੇ ਪੰਥ ਵਾਸਤੇ, ਨਿਰਧਾਰਤ ਤੇ ਸਵੀਕਾਰਤ ਹੈ, ਜਿਸ ਦਾ ਕਾਰਜ-ਖੇਤਰ ਸਮੁੱਚਾ ਖਾਲਸਾ ਪੰਥ ਹੈ। ਕਿਸੇ ਘਰ-ਪਰਵਾਰ, ਡੇਰੇ, ਸੰਪਰਦਾ, ਟਕਸਾਲ, ਦਲ ਤੇ ਜਥੇਬੰਦੀ ਆਦਿ ਦੀ ਵੀ ਨਿੱਜੀ ਮਰਯਾਦਾ ਹੋ ਸਕਦੀ ਹੈ, ਜਿਸ ਦਾ ਕਾਰਜ ਸੰਬੰਧਿਤ ਤਕ ਹੀ ਸੀਮਿਤ ਹੁੰਦਾ ਹੈ। ਉਸ ਦਾ ਕਾਰਜ-ਖੇਤਰ ਸਮੁੱਚਾ ਪੰਥ ਨਹੀਂ ਹੋ ਸਕਦਾ। ਰਹਿਤ ਮਰਯਾਦਾ ਦੇ ਇਸ ਤਰ੍ਹਾਂ ਦੇ ਵਖਰੇਵੇਂ ਨੂੰ ਵਿਤਕਰੇ-ਵਿਭਿੰਨਤਾ ਦੇ ਰੂਪ ਵਜੋਂ ਵੀ ਨਹੀਂ ਲੈਣਾ ਚਾਹੀਦਾ, ਕਿਉਂਕਿ ਵੱਖ-ਵੱਖ ਡੇਰੇ-ਸੰਪਰਦਾਵਾਂ, ਟਕਸਾਲਾਂ, ਸਭਾ-ਸੁਸਾਇਟੀਆਂ ਵੀ 'ਪੰਥ' ਦਾ ਸਤਿਕਾਰਤ ਅੰਗ ਹਨ।

'ਸਿੱਖ ਰਹਿਤ ਮਰਯਾਦਾ' ਸੰਖੇਪ ਪਰ ਅਤੀ ਮਹੱਤਵਪੂਰਨ ਸਿੱਖ ਵਿਧਾਨ ਹੈ, ਜਿਸ ਨੂੰ 'ਗੁਰੂ-ਪੰਥ' ਦੀ ਪ੍ਰਵਾਨਗੀ ਹਾਸਲ ਹੈ। ਸਿੱਖ ਰਹਿਤ ਮਰਯਾਦਾ ਦੀ ਪੰਥਕ ਜੀਵਨ ਵਿਚ ਮਹੱਤਤਾ ਦਾ ਅੰਦਾਜ਼ਾ ਹਰ ਸਿੱਖ ਵੱਲੋਂ ਸੁਬ੍ਹਾ-ਸ਼ਾਮ ਕੀਤੀ ਜਾਣ ਵਾਲੀ ਅਰਦਾਸ ਦੇ ਇਨ੍ਹਾਂ ਸ਼ਬਦਾਂ ਤੋਂ ਸਹਿਜੇ ਹੀ ਹੋ ਜਾਂਦਾ ਹੈ— "ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ, ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ....।" ਅਰਦਾਸ ਦੇ ਇਸ ਬੰਦ ਵਿਚ 'ਰਹਿਤ ਦਾਨ' ਦੀ ਯਾਚਨਾ, ਸਿੱਖੀ ਦਾਨ, ਕੇਸ ਦਾਨ... ਨਾਮ ਦਾਨ ਤੇ ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ ਨਾਲ ਕੀਤੀ ਗਈ ਹੈ। ਹੇ ਅਕਾਲ ਪੁਰਖ ਵਾਹਿਗੁਰੂ! ਸਾਨੂੰ ਰਹਿਤ ਵਿਚ ਰਹਿਣ ਦੀ ਸਮਝ ਤੇ ਸਮਰੱਥਾ ਬਖਸ਼ੋ!

ਗੁਰਬਾਣੀ ਵਿਚ ਆਈ ਪਾਵਨ ਪੰਕਤੀ ਵੀ 'ਰਹਿਤ-ਮਰਯਾਦਾ' ਵਿਚ ਰਹਿਣ ਦੀ ਤਾਕੀਦ ਕਰਦੀ ਹੈ:

*ਰਹਤ ਅਵਰ ਕਛੁ ਅਵਰ ਕਮਾਵਤ ॥*
*ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥* *(ਪੰਨਾ ੨੬੯)*

ਸਿੱਖ ਰਹਿਤਨਾਮਿਆਂ ਵਿਚ ਰਹਿਤ ਨੂੰ ਮੰਨਣ 'ਤੇ ਜ਼ੋਰ ਦਿੱਤਾ ਗਿਆ ਹੈ। ਸਤਿਗੁਰੂ ਜੀ ਦਾ ਬਚਨ ਹੈ:

*ਰਹਿਣੀ ਰਹੇ ਸੋਈ ਸਿੱਖ ਮੇਰਾ।*
*ਉਹ ਸਾਹਿਬ ਮੈਂ ਉਸ ਦਾ ਚੇਰਾ।* *(ਰਹਿਤਨਾਮਾ)*

ਮਨੁੱਖ ਇਕ ਚੇਤੰਨ, ਸੱਭਿਅਕ ਤੇ ਸਮਾਜਿਕ ਪ੍ਰਾਣੀ ਹੈ। ਸੱਭਿਅਕ ਬਣਨ,

ਅਖਵਾਉਣ ਵਾਸਤੇ ਹਰ ਪ੍ਰਾਣੀ ਨੂੰ ਨਿਯਮਾਂ ਆਧਾਰਤ ਜੀਵਨ ਗੁਜ਼ਾਰਨਾ ਚਾਹੀਦਾ ਹੈ। ਇਹ ਨਿਯਮ ਭਾਵੇਂ ਹਰ ਘਰ ਦੇ ਵੱਖ-ਵੱਖ ਹੋਣ ਪਰ ਸਮੂਹਿਕ ਰੂਪ ਵਿਚ ਵਿਚਰਨ ਕਰਕੇ ਮਨੁੱਖ ਸਮੂਹ-ਸਮਾਜ ਦੇ ਨਿਯਮਾਂ ਨੂੰ ਮੰਨਣ ਵਾਸਤੇ ਪਾਬੰਦ ਹੈ। ਮਨੁੱਖੀ ਸਮਾਜ ਵਿਚ ਵੱਖ-ਵੱਖ ਧਰਮਾਂ ਨੂੰ ਮੰਨਣ ਵਾਲੇ ਵੱਖ-ਵੱਖ ਲੋਕ ਵਿਚਰਦੇ ਹਨ, ਇਸ ਕਰਕੇ ਹਰ ਧਰਮ ਨੂੰ ਮੰਨਣ ਵਾਲਿਆਂ ਦੀ ਆਪੋ-ਆਪਣੀ ਜੀਵਨ-ਜਾਚ ਭਾਵ ਰਹਿਤ-ਮਰਯਾਦਾ ਹੁੰਦੀ ਹੈ। ਧਾਰਮਿਕ ਮਰਯਾਦਾ ਇਕ ਐਸਾ ਸਾਧਨ ਹੈ, ਜਿਸ ਰਾਹੀਂ ਸੰਬੰਧਿਤ ਧਰਮ ਦੇ ਪੈਰੋਕਾਰ, ਮੰਨਣ ਵਾਲੇ ਏਕਤਾ, ਇਕਸੁਰਤਾ ਤੇ ਇਕਸਾਰਤਾ ਦੀ ਲੜੀ ਵਿਚ ਬੱਝੇ ਰਹਿੰਦੇ ਹਨ।

ਸਿੱਖ ਦਾ ਸਮੁੱਚਾ ਜੀਵਨ ਪੰਥਕ ਜੀਵਨ ਹੈ। ਸਿੱਖ ਧਰਮ ਮਰਯਾਦਾ ਵਿਚ ਵਿਅਕਤੀ ਵਿਸ਼ੇਸ਼ ਨੂੰ ਕੋਈ ਮਹੱਤਤਾ ਨਹੀਂ ਦਿੱਤੀ ਗਈ। ਹਰ ਸਿੱਖ ਪੰਥ ਦੀ ਇਕ ਬਹੁਮੁੱਲੀ ਕੜੀ ਹੈ। ਸਿੱਖ ਬੱਚੇ ਦੇ ਜਨਮ ਤੋਂ ਲੈ ਕੇ ਅੰਤਮ ਰਸਮਾਂ ਤਕ ਉਹ ਪੰਥ ਦਾ ਅਨਿੱਖੜ ਹਿੱਸਾ ਹੈ। ਇਹੀ ਕਾਰਨ ਹੈ ਕਿ ਸਿੱਖ ਨੂੰ ਜਨਮ ਤੋਂ ਲੈ ਕੇ ਮੌਤ ਤਕ ਸਿੱਖ-ਰਹਿਣੀ ਵਿਚ ਰਹਿਣ ਦੀ ਤਾਕੀਦ ਕੀਤੀ ਗਈ ਹੈ। ਸਿੱਖ ਰਹਿਤ ਮਰਯਾਦਾ ਅਨੁਸਾਰ ਸਿੱਖ ਦੀ ਸਾਰੀ ਜ਼ਿੰਦਗੀ ਪਰਉਪਕਾਰ ਵਾਲੀ ਹੈ। ਸਿੱਖ ਨੇ ਸ਼ਖ਼ਸੀ ਧਰਮ ਪੂਰਾ ਕਰਦਿਆਂ ਹੋਇਆਂ ਪੰਥਕ ਫਰਜ਼ ਵੀ ਪੂਰੇ ਕਰਨੇ ਹਨ। ਹਰ ਇਕ ਸਿੱਖ ਵੱਲੋਂ ਕੀਤੇ ਗਏ ਚੰਗੇ-ਮਾੜੇ ਵਿਵਹਾਰ ਦਾ ਅਸਰ ਸਮੁੱਚੇ ਪੰਥ ’ਤੇ ਪੈਂਦਾ ਹੈ। ਇਸ ਕਰਕੇ ਸਿੱਖ ਦੇ ਸ਼ਖ਼ਸੀ ਅਤੇ ਪੰਥਕ ਜੀਵਨ ਨੂੰ ਨਿਖੇੜ ਕੇ ਬਿਲਕੁਲ ਨਹੀਂ ਦੇਖਿਆ ਜਾ ਸਕਦਾ। ਸਿੱਖ-ਜਥੇਬੰਦੀ ਦਾ ਨਾਂ 'ਪੰਥ' ਹੈ ਅਤੇ ਸਿੱਖ ਨੇ ਪੰਥ ਦਾ ਇਕ ਅੰਗ ਹੋ ਕੇ ਆਪਣਾ ਧਰਮ ਨਿਭਾਉਣਾ ਹੈ। ਜਥੇਬੰਦੀ ਦੀ ਏਕਤਾ, ਇਕਸੁਰਤਾ ਦਾ ਪਤਾ ਉਸ ਵੱਲੋਂ ਅਪਣਾਏ ਜਾਣ ਵਾਲੇ ਨਿਯਮਾਂ ਤੇ ਰਹਿਤ ਤੋਂ ਲੱਗਦਾ ਹੈ। ਸਿੱਖ ਲਈ ਸਿੱਖ ਰਹਿਤ ਮਰਯਾਦਾ ਅਨੁਸਾਰ ਜੀਵਨ ਸਫ਼ਲ ਕਰਨਾ ਜ਼ਿੰਦਗੀ ਹੈ। ਰਹਿਤ ਤੋਂ ਬਿਨਾਂ ਜੀਵਨ ਨੂੰ ਪਸ਼ੂਪੁਣੇ ਤੇ ਦਰਿੰਦਗੀ ਦਾ ਹੀ ਨਾਂ ਦਿੱਤਾ ਜਾ ਸਕਦਾ ਹੈ। 'ਸਿੱਖ ਰਹਿਤ ਮਰਯਾਦਾ' ਸੰਖੇਪ ਅਤੀ ਮਹੱਤਵਪੂਰਨ ਸਿੱਖ ਵਿਧਾਨ ਹੈ, ਜਿਸ ਨੂੰ ਗੁਰੂ-ਪੰਥ ਦੀ ਪ੍ਰਵਾਨਗੀ ਹਾਸਲ ਹੈ।

ਸਿੱਖ ਰਹਿਤ ਮਰਯਾਦਾ ਦੇ ਅਰੰਭ ਵਿਚ ਸਿੱਖ ਦੀ ਤਾਰੀਫ਼ ਭਾਵ ਪਰਿਭਾਸ਼ਾ ਦਿੱਤੀ ਗਈ ਹੈ। ਇਸ ਪਰਿਭਾਸ਼ਾ ਤੋਂ ਸਿੱਖ ਨੂੰ ਸਿੱਖ ਦੀ ਵਿਲੱਖਣ ਹੋਂਦ-ਹਸਤੀ ਦਾ ਅਹਿਸਾਸ ਹੁੰਦਾ ਹੈ ਕਿ ਜੇਕਰ ਅਸੀਂ ਇਸਤਰੀ ਜਾਂ ਪੁਰਸ਼ ਰੂਪ ਵਿਚ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ’ਤੇ ਨਿਸ਼ਚਾ ਰੱਖਦੇ ਹਾਂ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦੇ ਤਾਂ ਹੀ ਅਸੀਂ ਸਿੱਖ ਹਾਂ। 'ਸਿੱਖ ਰਹਿਤ ਮਰਯਾਦਾ' ਦੇ ਇਹ ਅਰੰਭਕ ਸ਼ਬਦ ਸਾਨੂੰ ਤਾੜਨਾ ਕਰਦੇ ਹਨ ਕਿ ਸਿੱਖ ਨੇ ਕਿਸੇ ਵੀ ਸਮੇਂ, ਕਿਸੇ ਵੀ ਰੂਪ ਵਿਚ ਸਿੱਖੀ ਦੀ ਉਪਰੋਕਤ 'ਰਾਮਕਾਰ' ’ਚੋਂ ਬਾਹਰ ਨਹੀਂ ਜਾਣਾ। ਇਹ ਪਰਿਭਾਸ਼ਾ ਹੀ ਵਿਅਕਤੀਵਾਦ ਨੂੰ ਮੰਨਣ ਵਾਲਿਆਂ, ਸ਼ਖ਼ਸੀਅਤਾਂ ਦੇ ਪੁਜਾਰੀਆਂ ਨੂੰ ਸਿੱਖੀ ਦੀ ਸਤਿਕਾਰਤ ਪਦ-ਪਦਵੀ ਤੇ ਮਾਣ ਤੋਂ ਵਿਹੂਣਾ ਕਰਦੀ ਹੈ।

ਸਿੱਖ ਰਹਿਤ ਮਰਯਾਦਾ ਅਨੁਸਾਰ ਸਿੱਖ ਦੀ ਰਹਿਣੀ ਦੋ ਤਰ੍ਹਾਂ ਦੀ ਹੈ (੧) ਸ਼ਖ਼ਸੀ ਅਤੇ (੨) ਪੰਥਕ ਰਹਿਣੀ। ਸਾਡੇ ਪੁਰਖਿਆਂ ਨੇ ਸਾਨੂੰ ਸਮਝਾਉਣ ਖ਼ਾਤਰ ਸ਼ਖ਼ਸੀ ਅਤੇ ਪੰਥਕ ਰਹਿਣੀ ਨੂੰ ਅਲੱਗ-ਅਲੱਗ ਦਰਜ ਕੀਤਾ ਹੈ। ਪਰ ਸ਼ਖ਼ਸੀ ਰਹਿਣੀ ਅਤੇ ਪੰਥਕ ਰਹਿਣੀ ਨੂੰ ਇਕ-ਦੂਜੇ ਤੋਂ ਨਿਖੇੜਿਆ ਨਹੀਂ ਜਾ ਸਕਦਾ। ਸ਼ਖ਼ਸੀ ਰਹਿਣੀ ਦਾ ਸਮੁੱਚਾਪਨ ਪੰਥਕ ਰਹਿਣੀ ਹੈ ਅਤੇ ਪੰਥਕ ਰਹਿਣੀ, ਸ਼ਖ਼ਸੀ ਦਾ ਸਮੁੱਚਾਪਨ ਹੈ। ਇਹ ਇਕ-ਦੂਜੇ ਦੇ ਪੂਰਕ ਅਤੇ ਅੰਤਰ-ਆਧਾਰਤ ਹਨ। ਵਿਅਕਤੀਵਾਦ ਦੀ ਨਾਮੁਰਾਦ ਬਿਮਾਰੀ ਤੋਂ ਬਚਣ ਵਾਸਤੇ ਸਾਡੇ ਪੁਰਖਿਆਂ ਨੇ ਗੁਰਬਾਣੀ, ਗੁਰਮਤਿ ਵਿਚਾਰਧਾਰਾ, ਸਿੱਖ ਪਰੰਪਰਾਵਾਂ ਦਾ ਅਧਿਐਨ ਕਰ ਕੇ ਸਿੱਖ ਰਹਿਤ ਮਰਯਾਦਾ ਨਿਸ਼ਚਿਤ ਕੀਤੀ। ਇਸ ਵਿਚ ਕੋਈ ਸ਼ੱਕ ਨਹੀਂ ਕਿ 'ਸਿੱਖ ਰਹਿਤ ਮਰਯਾਦਾ' ਦਾ ਉਲੇਖ ਪਾਵਨ-ਪਵਿੱਤਰ ਗੁਰਬਾਣੀ ਅਤੇ ਗੁਰਮਤਿ ਵਿਚਾਰਧਾਰਾ ਨਾਲ ਸੰਬੰਧਿਤ ਵਡਮੁੱਲੇ ਸਾਹਿਤ ਵਿਚ ਪਹਿਲਾਂ ਹੀ ਵਿਦਮਾਨ ਸੀ ਪਰ ਕਿਸੇ ਵੀ ਗੁਰਸਿੱਖ ਪਾਸ ਇਤਨਾ ਸਮਾਂ ਤੇ ਸਮਰੱਥਾ ਨਹੀਂ ਕਿ ਇਨ੍ਹਾਂ ਉਪਰੋਕਤ ਧਾਰਮਿਕ ਗ੍ਰੰਥਾਂ ਦਾ ਡੂੰਘਾ ਤੇ ਵਿਆਪਕ ਅਧਿਐਨ ਕਰ ਕੇ ਆਪਣਾ ਜੀਵਨ-ਮਾਰਗ ਸੁਨਿਸ਼ਚਿਤ ਕਰ ਸਕੇ। ਗੁਰਸਿੱਖਾਂ ਦੀ ਸੁਖੈਨਤਾ ਵਾਸਤੇ ਗੁਰੂ-ਗ੍ਰੰਥ ਤੇ ਗੁਰੂ-ਪੰਥ ਨੂੰ ਸਮਰਪਿਤ ਹੁੰਦਿਆਂ ਨਿਸ਼ਚਿਤ ਕੀਤੀ ਗਈ 'ਸਿੱਖ ਰਹਿਤ ਮਰਯਾਦਾ' ੨੪ ਪੰਨਿਆਂ ਦਾ ਇਕ ਸਿਧਾਂਤਕ, ਕਾਨੂੰਨੀ, ਧਾਰਮਿਕ, ਸਮਾਜਿਕ ਅਤੇ ਇਤਿਹਾਸਕ ਪਰੰਪਰਾਵਾਂ ਆਧਾਰਤ ਦਸਤਾਵੇਜ਼ ਹੈ, ਜਿਸ ਦੀ ਭਾਸ਼ਾ-ਸ਼ੈਲੀ ਬੜੀ ਸੰਕੋਚਵੀਂ, ਗੁੰਦਵੀਂ ਤੇ ਸੰਜਮੀ ਹੈ, ਜਿਸ ਦਾ ਅੰਦਾਜ਼ਾ 'ਸਿੱਖ ਦੀ ਤਾਰੀਫ਼' ਤੇ 'ਸਿੱਖ ਅਰਦਾਸ' ਤੋਂ ਸਹਿਜੇ ਹੀ ਹੋ ਜਾਂਦਾ ਹੈ। ਗੁਰਮਤਿ ਵਿਚਾਰਧਾਰਾ ਅਨੁਕੂਲ ਗੁਰਮਤਿ ਸਾਹਿਤ ਨਾਲ ਸੰਬੰਧਿਤ ਸ਼ਾਇਦ ਇਹ ਸਭ ਤੋਂ ਸੰਖੇਪ ਦਸਤਾਵੇਜ਼ ਹੈ, ਜਿਸ ਵਿਚ ਸਿੱਖ ਧਰਮ-ਸਿਧਾਂਤਾਂ, ਧਰਮ-ਦਰਸ਼ਨ, ਵਿਚਾਰਧਾਰਾ, ਪਰੰਪਰਾਵਾਂ, ਜਨਮ, ਨਾਮ, ਅੰਮ੍ਰਿਤ, ਵਿਆਹ ਅਤੇ ਮੌਤ ਸਬੰਧੀ ਸੰਸਕਾਰਾਂ ਨੂੰ ਬਾਖ਼ੂਬੀ ਦਰਜ ਕੀਤਾ ਗਿਆ ਹੈ। ਉਦਾਹਰਣ ਦੇ ਤੌਰ 'ਤੇ ਜੇਕਰ ਅਸੀਂ ਸ਼ਖ਼ਸੀ ਰਹਿਣੀ ਦਾ ਪੱਖ ਹੀ ਲਈਏ ਤਾਂ ਇਸ ਵਿਚ ਨਾਮ-ਬਾਣੀ ਦਾ ਅਭਿਆਸ, ਗੁਰਮਤਿ ਦੀ ਰਹਿਣੀ ਤੇ ਸੇਵਾ ਨੂੰ ਦਰਸਾਇਆ ਗਿਆ ਹੈ। ਇਨ੍ਹਾਂ ਤਿੰਨਾਂ ਪੱਖਾਂ ਨੂੰ ਜੇਕਰ ਵਿਚਾਰਿਆ ਜਾਵੇ ਤਾਂ ਇਹ ਤਿੰਨੋਂ ਹੀ ਪੱਖ ਸ਼ਖ਼ਸੀ ਰਹਿਣੀ ਦੇ ਨਾਲ-ਨਾਲ ਪੰਥਕ ਰਹਿਣੀ ਦਾ ਵੀ ਅਟੁੱਟ ਹਿੱਸਾ ਹਨ। ਉਦਾਹਰਣ ਦੇ ਤੌਰ 'ਤੇ ਅਰਦਾਸ ਨੂੰ ਹੀ ਲਿਆ ਜਾਵੇ। ਅਰਦਾਸ ਸਿੱਖ ਸ਼ਖ਼ਸੀ ਰੂਪ ਵਿਚ ਵੀ ਕਰਦਾ ਹੈ ਅਤੇ ਪੰਥਕ ਰੂਪ ਵਿਚ ਵੀ। ਇਥੋਂ ਤਕ ਕਿ ਸਿੱਖ ਸਮਾਜ ਨਾਲ ਸੰਬੰਧਿਤ ਕੋਈ ਵੀ ਕਾਰਜ ਅਰਦਾਸ ਤੋਂ ਬਿਨਾਂ ਸੰਪੂਰਨ ਨਹੀਂ ਹੋ ਸਕਦਾ। ਬਲਿਹਾਰ ਜਾਈਏ ਆਪਣੇ ਪੁਰਖਿਆਂ ਦੇ, ਜਿਨ੍ਹਾਂ ਨੇ ਅਰਦਾਸ ਨੂੰ 'ਸਿੱਖ ਰਹਿਤ ਮਰਯਾਦਾ' ਦਾ ਜ਼ਰੂਰੀ ਅਰੰਭਕ ਅੰਗ ਬਣਾਇਆ! ਇਸ ਤੋਂ ਵੱਡੀ ਪੰਥਕ ਜੀਵਨ ਸਬੰਧੀ 'ਸਿੱਖ ਰਹਿਤ ਮਰਯਾਦਾ' ਦੀ ਕੀ ਮਹੱਤਤਾ ਹੋ ਸਕਦੀ ਹੈ ਕਿ ਇਹ ਅਰਦਾਸ ਹਰ ਸਿੱਖ ਨੂੰ ਸੁਬ੍ਹਾ-ਸ਼ਾਮ ਨਿੱਜੀ ਰੂਪ ਵਿਚ ਅਤੇ ਹਰ ਕਾਰਜ ਭਾਵੇਂ ਉਹ ਨਿੱਜੀ ਹੋਵੇ ਜਾਂ ਪੰਥਕ ਸਮੇਂ ਕਰਨ ਦੀ ਤਾਕੀਦ ਕੀਤੀ ਗਈ ਹੈ? ਅਰਦਾਸ ਜਿਹੜੀ ਕਿ ਪਾਵਨ-ਪਵਿੱਤਰ ਗੁਰਬਾਣੀ, ਸਿੱਖ-ਸਿਧਾਂਤਾਂ, ਪਰੰਪਰਾਵਾਂ ਤੇ ਇਤਿਹਾਸ

ਦਾ ਅਤੀ ਸੰਖੇਪ ਪਰ ਸਮੇਂ ਅਤੇ ਸਥਾਨ ਦੀਆਂ ਸੀਮਾਵਾਂ ਤੋਂ ਸੁਤੰਤਰ ਵਡਮੁੱਲਾ ਦਸਤਾਵੇਜ਼ ਹੈ, ਇਸ ਦੀ ਉਦਾਹਰਣ ਵਿਸ਼ਵ ਧਰਮ-ਦਰਸ਼ਨ ਵਿਚ ਹੋਰ ਕਿਧਰੇ ਨਹੀਂ ਮਿਲਦੀ।

ਇਸ ਤਰ੍ਹਾਂ 'ਸਿੱਖ ਰਹਿਤ ਮਰਯਾਦਾ' ਵਿਚ ਹੀ ਸਾਨੂੰ ਗੁਰਦੁਆਰਾ ਸਾਹਿਬ ਦੀ ਮੱਦ ਵਿਚ ਤਾਕੀਦ ਕੀਤੀ ਗਈ ਹੈ ਕਿ ਗੁਰਦੁਆਰਾ ਸਾਹਿਬ ਦਾ ਵਿਧੀ-ਵਿਧਾਨ ਕੀ ਹੈ। ਹਰ ਸਿੱਖ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਤੋਂ ਲੈ ਕੇ ਸੁਖਆਸਨ ਤਕ ਦੀ ਮਰਯਾਦਾ ਦ੍ਰਿੜ੍ਹ ਕਰਾਈ ਗਈ ਹੈ। ਇਸ ਵਿਚ ਹੀ ਸਪੱਸ਼ਟ ਕੀਤਾ ਗਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤੇ ਅਦਬ-ਸਤਿਕਾਰ ਕਿਵੇਂ ਕਾਇਮ ਰੱਖਣਾ ਹੈ। ਇਸ ਭਾਗ ਵਿਚ ਹੀ ਸਪੱਸ਼ਟ ਕੀਤਾ ਗਿਆ ਹੈ ਕਿ ਗੁਰੂ ਖਾਲਸਾ ਪੰਥ ਦੇ ਪੰਜ ਪ੍ਰਮਾਣਿਤ ਤਖ਼ਤ ਸਾਹਿਬਾਨ ਹਨ। ਇਥੇ ਇਹ ਵੀ ਸਮਝਾਇਆ ਗਿਆ ਹੈ ਕਿ ਗੁਰਦੁਆਰਾ ਸਾਹਿਬ ਦੀ ਸੰਸਥਾ ਸਭ ਦੀ ਸਾਂਝੀ ਹੈ ਪਰ ਤਖ਼ਤ ਸਾਹਿਬਾਨ ਦਾ ਸੰਬੰਧ ਇਸ ਨੂੰ ਮੰਨਣ ਵਾਲੇ ਸਿੱਖਾਂ ਨਾਲ ਹੀ ਹੈ; ਗੁਰਦੁਆਰਾ ਸਾਹਿਬਾਨ ਵਿਚ ਹਰੇਕ ਨੂੰ ਬਰਾਬਰਤਾ ਹਾਸਲ ਹੈ ਪਰ ਤਖ਼ਤ ਸਾਹਿਬਾਨ ਦੇ ਖਾਸ ਅਸਥਾਨ ਉੱਤੇ ਕੇਵਲ ਰਹਿਤਵਾਨ ਅੰਮ੍ਰਿਤਧਾਰੀ (ਸਿੰਘ ਜਾਂ ਸਿੰਘਣੀ) ਚੜ੍ਹ ਸਕਦੇ ਹਨ।

ਇਸ ਤਰ੍ਹਾਂ ਹੀ 'ਸਿੱਖ ਰਹਿਤ ਮਰਯਾਦਾ' ਵਿਚ ਕੀਰਤਨ ਕਰਨ, ਹੁਕਮ ਲੈਣ, ਸਹਿਜ ਪਾਠ, ਅਖੰਡ ਪਾਠ, ਕੜਾਹ ਪ੍ਰਸ਼ਾਦ, ਗੁਰਬਾਣੀ ਦੀ ਕਥਾ, ਜਨਮ ਅਤੇ ਨਾਮ ਸੰਸਕਾਰ, ਅਨੰਦ ਸੰਸਕਾਰ, ਸੇਵਾ ਆਦਿ ਬਾਰੇ ਸੰਖੇਪ ਪਰ ਭਾਵਪੂਰਨ ਵਰਣਨ ਦਰਜ ਹੈ। ਇਸ ਤਰ੍ਹਾਂ ਹੀ ਪੰਥਕ ਰਹਿਣੀ ਦੀ ਮੱਦ ਵਿਚ ਗੁਰੂ-ਪੰਥ, ਅੰਮ੍ਰਿਤ ਸੰਸਕਾਰ, ਤਨਖਾਹ ਲਾਉਣ ਦੀ ਵਿਧੀ, ਗੁਰਮਤਾ ਕਰਨ ਦੀ ਵਿਧੀ ਬਾਰੇ ਬਹੁਤ ਹੀ ਮਹੱਤਵਪੂਰਨ ਸਿਧਾਂਤਕ ਜਾਣਕਾਰੀ ਅੰਕਿਤ ਹੈ।

'ਸਿੱਖ ਰਹਿਤ ਮਰਯਾਦਾ' ਦੇ ਮਹੱਤਵ ਨੂੰ ਭਲੀ-ਭਾਂਤ ਜਾਣਨ/ਸਮਝਣ ਲਈ ਸਹਾਇਕ ਹੋ ਸਕਦੇ ਇਸ ਦੇ ਕੁਝ ਅੰਸ਼ ਜੋ ਇਸ ਪ੍ਰਕਾਰ ਹਨ—

"ਸੇਵਾ, ਸਫਲ ਉਹ ਹੈ ਜੋ ਥੋੜ੍ਹੇ ਯਤਨ ਨਾਲ ਵਧੀਕ ਤੋਂ ਵਧੀਕ ਹੋ ਸਕੇ। ਇਹ ਗੱਲ ਜਥੇਬੰਦੀ ਦੇ ਰਾਹੀਂ ਹੋ ਸਕਦੀ ਹੈ। ਸਿੱਖ ਨੇ ਸ਼ਖ਼ਸੀ ਧਰਮ ਪੂਰਾ ਕਰਦਿਆਂ ਹੋਇਆਂ ਨਾਲ ਹੀ ਪੰਥਕ ਫਰਜ਼ ਭੀ ਪੂਰੇ ਕਰਨੇ ਹਨ। ... ਹਰ ਇਕ ਸਿੱਖ ਨੇ 'ਪੰਥ' ਦਾ ਇਕ ਅੰਗ ਹੋ ਕੇ ਭੀ ਆਪਣਾ ਧਰਮ ਨਿਭਾਉਣਾ ਹੈ। ਤਿਆਰ-ਬਰ-ਤਿਆਰ ਸਿੰਘਾਂ ਦੇ ਸਮੁੱਚੇ ਸਮੂਹ ਨੂੰ ' ਗੁਰੂ ਪੰਥ' ਆਖਦੇ ਹਨ। ਇਸ ਦੀ ਤਿਆਰੀ ਦਸਾਂ ਗੁਰੂ ਸਾਹਿਬਾਨ ਨੇ ਕੀਤੀ ਅਤੇ ਦਸਮ ਗੁਰੂ ਜੀ ਨੇ ਇਸ ਨੂੰ ਅੰਤਮ ਸਰੂਪ ਬੰਨ੍ਹ ਕੇ ਗੁਰਿਆਈ ਸੌਂਪੀ।" (ਸਫਾ ੨੭)

"ਹਰ ਦੇਸ਼, ਹਰ ਮਜ਼੍ਹਬ ਤੇ ਜਾਤੀ ਦੇ ਇਸਤਰੀ ਪੁਰਸ਼ ਨੂੰ ਅੰਮ੍ਰਿਤ ਛਕਣ ਦਾ ਅਧਿਕਾਰ ਹੈ ਜੋ ਸਿੱਖ ਧਰਮ ਗ੍ਰਹਿਣ ਕਰਨ 'ਤੇ ਉਸ ਦੇ ਅਸੂਲਾਂ ਉੱਪਰ ਚੱਲਣ ਦਾ ਪ੍ਰਣ ਕਰੇ। ...

ਸਿੱਖ ਧਰਮ ਵਿਚ ਕਿਰਤਮ ਦੀ ਪੂਜਾ ਤਿਆਗ ਕੇ ਇਕ ਕਰਤਾਰ ਦੀ ਪ੍ਰੇਮਾ-

ਭਗਤੀ ਤੇ ਉਪਾਸ਼ਨਾ ਦੱਸੀ ਹੈ। ਇਸ ਦੀ ਪੂਰਨਤਾ ਲਈ ਗੁਰਬਾਣੀ ਦਾ ਅਭਿਆਸ, ਸਾਧ ਸੰਗਤ ਤੇ ਪੰਥ ਦੀ ਸੇਵਾ, ਉਪਕਾਰ, ਨਾਮ ਦਾ ਪ੍ਰੇਮ ਅਤੇ ਅੰਮ੍ਰਿਤ ਛਕ ਕੇ ਰਹਿਤ-ਬਹਿਤ ਰੱਖਣਾ ਮੁੱਖ ਸਾਧਨ ਹਨ।" (ਸਫਾ ੨੮)

"ਫਿਰ ਪੰਜਾਂ ਪਿਆਰਿਆਂ 'ਚੋਂ ਕੋਈ ਸੱਜਣ ਰਹਿਤ ਦੱਸੇ - ਅੱਜ ਤੋਂ ਤੁਸੀਂ 'ਸਤਿਗੁਰ ਕੈ ਜਨਮੇ ਗਵਨ ਮਿਟਾਇਆ' ਹੈ ਅਤੇ ਖਾਲਸਾ ਪੰਥ ਵਿਚ ਸ਼ਾਮਲ ਹੋਏ ਹੋ। ਤੁਹਾਡਾ ਧਾਰਮਿਕ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਧਾਰਮਿਕ ਮਾਤਾ ਸਾਹਿਬ ਕੌਰ ਜੀ ਹਨ। ਜਨਮ ਆਪ ਦਾ ਕੇਸਗੜ੍ਹ ਸਾਹਿਬ ਦਾ ਤੇ ਵਾਸੀ ਅਨੰਦਪੁਰ ਸਾਹਿਬ ਦੇ ਹੋ। ਤੁਸੀਂ ਇਕ ਪਿਤਾ ਦੇ ਪੁੱਤਰ ਹੋਣ ਕਰਕੇ ਆਪਸ ਵਿਚ ਤੇ ਹੋਰ ਸਾਰੇ ਅੰਮ੍ਰਿਤਧਾਰੀਆਂ ਦੇ ਧਾਰਮਿਕ ਭਰਾਤਾ ਹੋ। ਤੁਸੀਂ ਪਿਛਲੀ ਜਾਤ-ਪਾਤ, ਜਨਮ, ਦੇਸ਼, ਮਜ਼੍ਹਬ ਦਾ ਖਿਆਲ ਛੱਡ ਕੇ ਨਿਰੋਲ ਖਾਲਸਾ ਬਣ ਗਏ ਹੋ।"

(ਸਫਾ ੨੯-੩੦)

"ਪੰਜਾਂ ਕੱਕਿਆਂ- ਕੇਸ, ਕ੍ਰਿਪਾਨ, ਕਛਹਿਰਾ, ਕੰਘਾ,ਕੜਾ ਨੂੰ ਹਰ ਵੇਲੇ ਅੰਗ-ਸੰਗ ਰੱਖਣਾ।

ਇਹ ਚਾਰ ਕੁਰਹਿਤਾਂ ਨਹੀਂ ਕਰਨੀਆਂ :-

੧.ਕੇਸਾਂ ਦੀ ਬੇਅਦਬੀ ੨. ਕੁੱਠਾ ਖਾਣਾ

੩.ਪਰ-ਇਸਤਰੀ ਜਾਂ ਪਰ-ਪੁਰਸ਼ ਦਾ ਗਮਨ (ਭੋਗਣਾ)

੪.ਤਮਾਕੂ ਦਾ ਵਰਤਣਾ।

ਇਨ੍ਹਾਂ ਵਿੱਚੋਂ ਕੁਰਹਿਤ ਹੋ ਜਾਵੇ ਤਾਂ ਮੁੜ ਕੇ ਅੰਮ੍ਰਿਤ ਛਕਣਾ ਪਏਗਾ। ਆਪਣੀ ਇੱਛਾ ਵਿਰੁੱਧ ਅਣਭੋਲ ਹੀ ਕੋਈ ਕੁਰਹਿਤ ਹੋ ਜਾਵੇ ਤਾਂ ਕੋਈ ਦੰਡ ਨਹੀਂ।"

(ਸਫਾ ੩੦)

"ਖਾਲਸਾ ਧਰਮ ਦੇ ਨਿਯਮਾਂ ਅਨੁਸਾਰ ਜਥੇਬੰਦੀ ਵਿਚ ਇਕਸੂਤ ਪਰੋਏ ਰਹਿਣਾ, ਰਹਿਤ ਵਿਚ ਕੋਈ ਭੁੱਲ ਹੋ ਜਾਵੇ ਤਾਂ ਖਾਲਸੇ ਦੇ ਦੀਵਾਨ ਵਿਚ ਹਾਜ਼ਰ ਹੋ ਕੇ ਬੇਨਤੀ ਕਰ ਕੇ ਤਨਖਾਹ ਬਖਸ਼ਾਉਣੀ। ਅੱਗੇ ਲਈ ਸਾਵਧਾਨ ਰਹਿਣਾ।...

ਜਿਸ ਕਿਸੇ ਸਿੱਖ ਪਾਸੋਂ ਰਹਿਤ ਵਿਚ ਕੋਈ ਭੁੱਲ ਹੋ ਜਾਵੇ ਤਾਂ ਉਹ ਨੇੜੇ ਦੀ ਗੁਰ-ਸੰਗਤ ਪਾਸ ਹਾਜ਼ਰ ਹੋਵੇ ਅਤੇ ਸੰਗਤ ਦੇ ਸਨਮੁੱਖ ਖੜ੍ਹੋ ਕੇ ਆਪਣੀ ਭੁੱਲ ਮੰਨੇ।"

(ਸਫਾ ੩੧)

"ਗੁਰ-ਸੰਗਤ 'ਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਪਿਆਰੇ ਚੁਣੇ ਜਾਣ, ਜੋ ਪੇਸ਼ ਹੋਏ ਸੱਜਣ ਦੀ ਭੁੱਲ ਨੂੰ ਵਿਚਾਰ ਕੇ ਗੁਰ-ਸੰਗਤ ਪਾਸ ਤਨਖਾਹ (ਦੰਡ) ਤਜਵੀਜ਼ ਕਰਨ।

ਸੰਗਤ ਨੂੰ ਬਖਸ਼ਣ ਵੇਲੇ ਹਠ ਨਹੀਂ ਕਰਨਾ ਚਾਹੀਦਾ। ਨਾ ਹੀ ਤਨਖਾਹ ਲੁਆਉਣ ਵਾਲੇ ਨੂੰ ਦੰਡ ਭਰਨ ਵਿਚ ਅੜੀ ਕਰਨੀ ਚਾਹੀਦੀ ਹੈ। ਤਨਖਾਹ ਕਿਸੇ ਕਿਸਮ ਦੀ ਸੇਵਾ ਖਾਸ ਕਰਕੇ ਜੋ ਹੱਥਾਂ ਨਾਲ ਕੀਤੀ ਜਾ ਸਕੇ, ਲਾਉਣੀ ਚਾਹੀਏ।"

(ਸਫਾ ੩੨)

ਉਕਤ ਉਲੇਖ ਅਧੀਨ ਵਾਕਾਂ ਦਾ ਅਧਿਐਨ ਤੇ ਵਿਸ਼ਲੇਸ਼ਣ ਪੰਥਕ ਜੀਵਨ ਵਿਚ 'ਸਿੱਖ ਰਹਿਤ ਮਰਯਾਦਾ' ਦੇ ਮਹੱਤਵ ਨੂੰ ਦ੍ਰਿੜ੍ਹ ਕਰਾਉਣ ਵਾਲਾ ਇਕ 'Base-Structure' ਮੰਨਿਆ ਜਾ ਸਕਦਾ ਹੈ।

ਪੰਥਕ ਜੀਵਨ ਵਿਚ ਸੇਵਾ ਤੇ ਪਰਉਪਕਾਰ ਦਾ ਬਹੁਤ ਜ਼ਿਆਦਾ ਮਹੱਤਵ ਹੈ। ਗੁਰਦੁਆਰਾ ਸਾਹਿਬਾਨ ਸੇਵਾ ਤੇ ਪਰਉਪਕਾਰ ਦੀ ਭਾਵਨਾ ਪੈਦਾ ਕਰਨ ਵਾਸਤੇ ਸਿਖਲਾਈ ਕੇਂਦਰ ਹਨ। ਸਿੱਖ ਲਈ ਪੰਥਕ ਜੀਵਨ ਪ੍ਰਮੁੱਖਤਾ ਯੋਗ ਹੈ। ਸਿੱਖ ਨਿੱਜ ਵਾਸਤੇ ਨਹੀਂ ਬਲਕਿ ਪੰਥ ਵਾਸਤੇ ਹੈ। *'ਮੈਂ ਮਰਾਂ ਪੰਥ ਜੀਵੇ'* ਦੀ ਭਾਵਨਾ ਹਰੇਕ ਸਿੱਖ ਦੇ ਅੰਦਰ ਵੱਸੀ ਹੋਣੀ ਚਾਹੀਦੀ ਹੈ।

'ਸਿੱਖ ਰਹਿਤ ਮਰਯਾਦਾ' ਇਕ ਪਾਸੇ ਸਪੱਸ਼ਟ ਜ਼ਾਬਤਾ ਅਪਣਾਉਣ ਤੇ ਦੂਜੇ ਪਾਸੇ ਗ਼ਲਤੀਆਂ-ਭੁੱਲਾਂ ਕਰਨ ਵਾਲਿਆਂ ਨੂੰ ਸੁਧਾਈ ਦਾ ਅਵਸਰ ਦੇਣ ਦਾ ਸਮਰਥਨ ਕਰਨ ਵਾਲੀ ਦਸਤਾਵੇਜ਼ੀ ਲਿਖਤ ਵੀ ਹੈ। 'ਸਿੱਖ ਰਹਿਤ ਮਰਯਾਦਾ' ਦਾ ਦੰਡ-ਵਿਧਾਨ ਦੁਨੀਆਂ ਵਿਚ ਆਪਣੀ ਉਦਾਹਰਣ ਆਪ ਹੈ। ਇਹ ਧਾਰਮਿਕ ਰੂਪ ਵਾਲੀ ਸਜ਼ਾ ਹੈ। ਇਹ ਭੁੱਲ ਕਰਨ ਵਾਲੇ ਨੂੰ ਗੁਰਬਾਣੀ ਪਾਠ ਅਤੇ ਹੱਥੀਂ ਸੇਵਾ ਦੇ ਵਿਭਿੰਨ ਰੂਪਾਂ ਰਾਹੀਂ ਸੁਧਾਰਨ ਵਾਲੀ ਹੈ। 'ਸਿੱਖ ਰਹਿਤ ਮਰਯਾਦਾ' ਸਮੁੱਚੇ ਤੌਰ 'ਤੇ ਗੁਰੂ ਨਾਲ ਜੋੜਨ ਵਾਲੀ ਹੈ ਨਾ ਕਿ ਗੁਰੂ ਨਾਲੋਂ ਤੋੜਨ ਵਾਲੀ। ਭੁੱਲਾਂ ਕਰਨ ਵਾਲੇ ਸਿੱਖ ਰਹਿਤ ਮਰਯਾਦਾ ਦੀ ਇਸ ਭਾਵਨਾ ਦਾ ਸਦਕਾ ਹੀ ਮੁੜ ਤਨਖਾਹ ਲਵਾ ਕੇ ਆਪਣੀ ਸੁਧਾਈ ਕਰਦੇ ਰਹੇ ਹਨ।

ਉਪਰੋਕਤ ਸੰਖੇਪ ਵਰਣਨ ਤੋਂ ਸਪੱਸ਼ਟ ਹੈ ਕਿ 'ਸਿੱਖ ਰਹਿਤ ਮਰਯਾਦਾ' ਪਾਵਨ-ਪਵਿੱਤਰ ਗੁਰਬਾਣੀ, ਗੁਰਮਤਿ ਵਿਚਾਰਧਾਰਾ, ਸਿੱਖ ਸਿਧਾਂਤਾਂ, ਪਰੰਪਰਾਵਾਂ ਅਨੁਸਾਰੀ ਸਿੱਖ ਜੀਵਨ-ਜਾਚ ਹੈ , ਜਿਸ ਤੋਂ ਬਿਨਾਂ ਸਿੱਖੀ ਜੀਵਨ ਦੀ ਕਲਪਨਾ ਕਰਨੀ ਮੁਸ਼ਕਿਲ ਹੈ। 'ਸਿੱਖ ਰਹਿਤ ਮਰਯਾਦਾ' ਜਿੱਥੇ ਸਿੱਖ ਨੂੰ ਸਿੱਖ ਨਾਲ ਜੋੜਦੀ ਹੈ ਅਤੇ ਉਸ ਨੂੰ ਇਹ ਅਹਿਸਾਸ ਕਰਵਾਉਂਦੀ ਹੈ ਕਿ ਹਰ ਸਿੱਖ ਗੁਰੂ-ਪੰਥ ਦਾ ਅਨਿੱਖੜ ਅੰਗ ਹੈ, ਉਥੇ ਸਮੂਹਿਕ ਸਿੱਖ ਸ਼ਕਤੀ ਨੂੰ ਵੀ ਪ੍ਰਗਟ ਕਰਦੀ ਹੈ। 'ਸਿੱਖ ਰਹਿਤ ਮਰਯਾਦਾ' ਅਸਲ ਵਿਚ ਅਜਿਹਾ ਸਾਫ ਦਰਪਣ, ਇਕ ਅਜਿਹੀ ਨਿਰਮਲ ਆਰਸੀ ਹੈ, ਜਿਸ ਰਾਹੀਂ ਹਰ ਗੁਰਸਿੱਖ ਇਹ ਦੇਖ ਸਕਦਾ ਹੈ ਕਿ ਉਹ 'ਗੁਰੂ-ਗ੍ਰੰਥ' ਤੇ 'ਗੁਰੂ-ਪੰਥ' ਪ੍ਰਤੀ ਕਿੱਥੋਂ ਤਕ ਸਮਰਪਿਤ ਹੈ। 'ਸਿੱਖ ਰਹਿਤ ਮਰਯਾਦਾ' ਸਿੱਖ ਨੂੰ ਪੰਥਕ ਪਰਵਾਰ ਦਾ ਸਤਿਕਾਰਤ ਮੈਂਬਰ ਹੋਣ ਦਾ ਮਾਣ ਦਿਵਾਉਂਦੀ ਹੈ।

'ਸਿੱਖ ਰਹਿਤ ਮਰਯਾਦਾ' ਇਕ ਐਸੀ ਮਜ਼ਬੂਤ ਦੀਵਾਰ ਹੈ, ਜੋ ਸਿੱਖ ਨੂੰ ਆਚਰਨਹੀਣਤਾ, ਦੁਰਾਚਾਰ, ਵੈਰ-ਵਿਰੋਧ, ਨਸ਼ਿਆਂ ਦੀ ਨਾ-ਮੁਰਾਦ ਬਿਮਾਰੀ, ਕੁਰਹਿਤਾਂ ਆਦਿ ਤੋਂ ਬਚਾ ਕੇ ਗੁਰੂ ਦਾ ਸੱਚਾ-ਸੁੱਚਾ ਸਿੱਖ ਹੋਣ ਦਾ ਮਾਣ-ਸਤਿਕਾਰ ਦਿਵਾਉਂਦੀ ਹੈ। ਲੋੜ ਹੈ ਹਰ ਸਿੱਖ ਨੂੰ ਕਿ ਉਹ ਆਪਣੇ ਜੀਵਨ-ਕਾਲ ਵਿਚ ਵਕਤ ਰਹਿੰਦੇ 'ਸਿੱਖ ਰਹਿਤ ਮਰਯਾਦਾ' ਨੂੰ ਪੜ੍ਹੇ, ਸਮਝੇ ਅਤੇ ਇਸ ਅਨੁਸਾਰੀ ਜੀਵਨ ਜੀਉਣ ਦਾ ਯਤਨ ਕਰੇ। ■

# ਖਾਲਸਾ ਪੰਥ ਦੇ ਪੰਜ ਤਖ਼ਤ

*-ਡਾ. ਸੁਖਦਿਆਲ ਸਿੰਘ**

ਸਿੱਖ ਧਰਮ ਕਿਉਂਕਿ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਚਲਾਈ ਗਈ ਇਕ ਕ੍ਰਾਂਤੀਕਾਰੀ ਲਹਿਰ ਸੀ, ਇਸ ਲਈ ਇਸ ਦੇ ਪੈਰੋਕਾਰਾਂ ਦੀ ਸੰਖਿਆ ਬੜੀ ਤੇਜ਼ੀ ਨਾਲ ਵਧਦੀ ਗਈ ਸੀ। ਇਸ ਵਧਦੀ ਤਾਦਾਦ ਵਿਚ ਸਿੱਖ ਸੰਗਤਾਂ ਦੀ ਜਥੇਬੰਦੀ ਦੀ ਕੋਈ ਨਾ ਕੋਈ ਪ੍ਰਣਾਲੀ ਸਮੇਂ-ਸਮੇਂ ਅਨੁਸਾਰ ਅਪਣਾਈ ਜਾਂਦੀ ਰਹੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਜਿੱਥੇ ਵੀ ਜਾਂਦੇ ਸਨ, ਉਥੇ ਹੀ ਸਿੱਖ ਸੰਗਤਾਂ ਕਾਇਮ ਕਰ ਦਿੰਦੇ ਸਨ। ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਇਨ੍ਹਾਂ ਸਿੱਖ ਸੰਗਤਾਂ ਨੂੰ ਮੰਜੀ ਪ੍ਰਣਾਲੀ ਵਿਚ ਪਰੋਇਆ ਗਿਆ ਸੀ ਕਿਉਂਕਿ ਸਿੱਖਾਂ ਦੀ ਗਿਣਤੀ ਦਿਨ-ਬ-ਦਿਨ ਵਧ ਰਹੀ ਸੀ ਇਸ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ 'ਮੰਜੀ ਪ੍ਰਣਾਲੀ' ਨੂੰ ਬਦਲ ਕੇ ਉਸ ਦੀ ਥਾਂ 'ਮਸੰਦ ਪ੍ਰਣਾਲੀ' ਸ਼ੁਰੂ ਕੀਤੀ ਗਈ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤਕ ਮਸੰਦ ਪ੍ਰਣਾਲੀ ਬਹੁਤ ਅੱਛੀ ਤਰ੍ਹਾਂ ਚੱਲਦੀ ਰਹੀ ਪਰ ਪਿੱਛੋਂ ਜ਼ਿਆਦਾ ਹੀ ਗਿਰਾਵਟਾਂ ਦੇ ਆ ਜਾਣ ਕਾਰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਬੰਦ ਕਰ ਦਿੱਤਾ ਸੀ। ਇਸ ਦੀ ਥਾਂ ਖਾਲਸਾ ਪ੍ਰਬੰਧ ਸਥਾਪਤ ਕੀਤਾ ਗਿਆ ਸੀ।

੧੬੯੯ ਈ. ਦੀ ਵਿਸਾਖੀ 'ਤੇ ਖਾਲਸੇ ਦੀ ਕੀਤੀ ਗਈ ਸਾਜਨਾ ਕਈ-ਮੁਖੀ ਸੀ। ਇਹ ਸਿੱਖਾਂ ਨੂੰ ਇਕ ਪੱਕੇ ਜ਼ਾਬਤੇ ਵਿਚ ਜਥੇਬੰਦ ਕਰਨ ਵਾਲੀ ਪ੍ਰਣਾਲੀ ਵੀ ਸੀ ਅਤੇ ਸਿੱਖਾਂ ਦੀ ਸੁਤੰਤਰ ਹਸਤੀ ਨੂੰ ਦਰਸਾਉਣ ਵਾਲਾ ਐਲਾਨ ਵੀ ਸੀ। ਮਸੰਦ ਪ੍ਰਣਾਲੀ ਖ਼ਤਮ ਕਰ ਦਿੱਤੀ ਗਈ ਸੀ। ਖਾਲਸਾ ਪੰਥ ਨੂੰ ਪੰਜ ਪਿਆਰਿਆਂ ਦੀ ਅਗਵਾਈ ਹੇਠ ਜਥੇਬੰਦ ਕੀਤਾ ਗਿਆ ਸੀ। ਸਮੁੱਚੇ ਭਾਰਤੀ ਉਪ-ਮਹਾਂਦੀਪ ਨੂੰ ਵੱਖ-ਵੱਖ ਖੇਤਰਾਂ ਵਿਚ ਵੰਡ ਕੇ ਤਖ਼ਤਾਂ ਦੇ ਪ੍ਰਬੰਧ ਵਿਚ ਪਰੋ ਦਿੱਤਾ ਗਿਆ ਸੀ। ਸਾਰੇ ਸਿੱਖ ਜਗਤ ਦਾ ਕੇਂਦਰੀ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਹੋਣਾ ਸੀ। ਖੇਤਰੀ ਤੌਰ 'ਤੇ ਇਸ ਦੀ ਸਹੂਲਤ ਲਈ ਅਤੇ ਪ੍ਰਬੰਧ ਨੂੰ ਸਥਾਨਕ ਪੱਧਰ ਤਕ ਪਹੁੰਚਾਉਣ ਲਈ ਚਾਰ ਤਖ਼ਤ ਹੋਰ ਸਥਾਪਤ ਕੀਤੇ ਗਏ ਸਨ। ਇਉਂ ਖਾਲਸੇ ਦੀ ਸਥਾਪਨਾ ਪਿੱਛੋਂ ਮਸੰਦ ਪ੍ਰਣਾਲੀ ਦੀ ਥਾਂ ਜਿਹੜਾ ਪ੍ਰਬੰਧ ਸਾਹਮਣੇ ਆਇਆ, ਉਸ ਨੂੰ ਅਸੀਂ ਪੰਜ ਤਖ਼ਤਾਂ ਵਾਲਾ ਖਾਲਸਾਈ ਪ੍ਰਬੰਧ ਕਹਿ ਸਕਦੇ ਹਾਂ।

ਇਹ ਠੀਕ ਹੈ ਕਿ ਪੰਜ ਤਖ਼ਤਾਂ ਦੇ ਪ੍ਰਬੰਧ ਨੂੰ ਜਾਣਨ ਲਈ ਸਾਡੇ ਪਾਸ ਕੋਈ ਲਿਖਤੀ ਸਬੂਤ ਨਹੀਂ ਹੈ। ਕ੍ਰਾਂਤੀਕਾਰੀ ਲਹਿਰਾਂ ਦੇ ਕਿਸੇ ਦੇ ਵੀ ਲਿਖਤੀ ਸਬੂਤ ਨਹੀਂ ਹੁੰਦੇ। ਇਹ ਲਹਿਰਾਂ ਲੋਕ-ਵਿਸ਼ਵਾਸ ਦੇ ਸਿਰ 'ਤੇ ਚੱਲਦੀਆਂ ਹੁੰਦੀਆਂ ਹਨ ਕਿਉਂਕਿ

** ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਫੋਨ:੯੮੧੫੮-੮੦੫੩੯*

ਇਹ ਲੋਕ-ਲਹਿਰਾਂ ਹੁੰਦੀਆਂ ਹਨ। ਲਿਖਤੀ ਦਸਤਾਵੇਜ਼ ਤਾਂ ਸਰਕਾਰੀ ਦਫ਼ਤਰਾਂ ਵਿੱਚੋਂ ਪੈਦਾ ਹੁੰਦੇ ਹਨ। ਕ੍ਰਾਂਤੀਕਾਰੀ ਲਹਿਰਾਂ ਤਾਂ ਹਕੂਮਤਾਂ ਦੇ ਖਿਲਾਫ਼ ਹੀ ਹੁੰਦੀਆਂ ਹਨ। ਜੋ ਲਿਖਤੀ ਗਵਾਹੀਆਂ ਹੁੰਦੀਆਂ ਵੀ ਹਨ, ਉਹ ਸੰਘਰਸ਼ ਵਿਚ ਖ਼ਤਮ ਹੋ ਜਾਂਦੀਆਂ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਾਂ ਸਿੱਖ ਲਹਿਰ ਦਾ ਅਥਾਹ ਜਾਨੀ ਤੇ ਮਾਲੀ ਨੁਕਸਾਨ ਹੋਇਆ ਸੀ। ਸ੍ਰੀ ਅਨੰਦਪੁਰ ਸਾਹਿਬ ਨੂੰ ਬੁਰੀ ਤਰ੍ਹਾਂ ਤਬਾਹ ਕਰ ਦਿੱਤਾ ਗਿਆ ਸੀ। ਐਸੀ ਤਬਾਹੀ ਵਿਚ ਜਦੋਂ ਕਿ ਗੁਰੂ ਜੀ ਦੇ ਚਾਰੇ ਸਾਹਿਬਜ਼ਾਦੇ ਵੀ ਸ਼ਹੀਦੀ ਪ੍ਰਾਪਤ ਕਰ ਗਏ, ਲਿਖਤੀ ਸਬੂਤ ਅਤੇ ਗਵਾਹੀਆਂ ਕਿਵੇਂ ਬਚ ਸਕਦੀਆਂ ਸਨ? ਗੁਰੂ ਜੀ ਤੋਂ ਪਿੱਛੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਸਿੱਖ ਸੰਘਰਸ਼ ਚੱਲਦਾ ਰਿਹਾ ਸੀ। ਇਸ ਸੰਘਰਸ਼ ਨੂੰ ਵੀ ੧੭੧੬ ਈ. ਵਿਚ ਬੁਰੀ ਤਰ੍ਹਾਂ ਕੁਚਲ ਦਿੱਤਾ ਗਿਆ ਸੀ। ਫਿਰ ੧੭੩੫-੪੦ ਤਕ ਸਿੱਖ ਕੌਮ ਸੰਭਾਲ ਹੀ ਨਹੀਂ ਸਕੀ ਸੀ। ਇਸ ਪਿੱਛੋਂ ਸਿੱਖਾਂ ਦਾ ਐਸਾ ਸੰਘਰਸ਼ ਸ਼ੁਰੂ ਹੋਇਆ ਕਿ ੧੭੬੫-੭੦ ਤਕ ਪੰਜਾਬ ਬੁਰੀ ਤਰ੍ਹਾਂ ਤਬਾਹ ਹੋ ਗਿਆ ਸੀ। ਇਥੇ ਖਾਧੇ-ਪੀਤੇ ਦਾ ਹੀ ਲਾਹਾ ਸੀ, ਬਾਕੀ ਸਾਰਾ ਅਹਿਮਦ ਸ਼ਾਹੇ ਦਾ ਹੀ ਬਣ ਗਿਆ ਸੀ। ਇਉਂ ਜੇਕਰ ਦੇਖਿਆ ਜਾਵੇ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ੧੬੯੯ ਈ. ਵਿਚ ਖਾਲਸਾ ਸਾਜੇ ਜਾਣ ਸਮੇਂ ਤੋਂ ਲੈ ਕੇ ੧੭੬੫ ਤਕ ਲਗਾਤਾਰ ੬੬-੬੭ ਸਾਲ ਬੜਾ ਭਿਆਨਕ ਸਿੱਖ ਸੰਘਰਸ਼ ਚੱਲਦਾ ਰਿਹਾ ਸੀ। ਕੋਈ ਦੱਸੇ ਕਿ ਐਸੇ ਭਿਆਨਕ ਸੰਘਰਸ਼ ਵਿਚ ਜਿੱਥੇ ਆਪਣੀ ਜਾਨ ਵੀ ਬਚਾਉਣੀ ਔਖੀ ਹੁੰਦੀ ਸੀ, ਲਿਖਤੀ ਗਵਾਹੀਆਂ ਅਤੇ ਦਸਤਾਵੇਜ਼ ਕਿਵੇਂ ਸੁਰੱਖਿਅਤ ਰਹਿ ਸਕਦੇ ਸਨ? ਨਵਾਂ ਸਾਹਿਤ ਵੀ ਸਿਰਜਿਆ ਨਹੀਂ ਜਾ ਸਕਦਾ ਸੀ। ਸਾਹਿਤ ਅਤੇ ਇਤਿਹਾਸ ਦੀ ਸਿਰਜਣਾ ਲਈ ਵੀ ਸ਼ਾਂਤੀ ਅਤੇ ਖੁਸ਼ਹਾਲੀ ਦੇ ਸਮੇਂ ਦੀ ਲੋੜ ਹੁੰਦੀ ਹੈ।

ਫਲਸਰੂਪ ਨਾ ਹੀ ਤਾਂ ਸਿੱਖ ਸਿਧਾਂਤਾਂ ਦੀ ਵਿਆਖਿਆ ਹੀ ਸੰਤੋਖਜਨਕ ਢੰਗ ਨਾਲ ਕੀਤੀ ਜਾ ਸਕੀ ਸੀ ਅਤੇ ਨਾ ਹੀ ਸਿੱਖ ਇਤਿਹਾਸ ਨੂੰ ਹੀ ਲਿਖਿਆ ਜਾ ਸਕਿਆ ਸੀ। ਜੇ ਕੁਝ ਲਿਖਤਾਂ ਇਸ ਸਮੇਂ ਦੌਰਾਨ ਹੋਂਦ ਵਿਚ ਆਈਆਂ ਉਹ ਜਾਂ ਤਾਂ ਮੁਸਲਮਾਨੀ ਲਿਖਤਾਂ ਸਨ, ਜਿਨ੍ਹਾਂ ਵਿਚ ਸਿੱਖਾਂ ਦੇ ਸਬੰਧ ਵਿਚ ਵਿਰੋਧੀ ਭਾਵਨਾ ਵਾਲੇ ਵੇਰਵੇ ਸਨ। ਜੇ ਕਿਸੇ ਨਾਨਕ ਨਾਮ-ਲੇਵਾ ਵਿਅਕਤੀ ਨੇ ਕੁਝ ਲਿਖਿਆ ਵੀ ਸੀ, ਉਹ ਉਸ ਦੇ ਵਿਅਕਤੀਗਤ ਝੁਕਾਅ ਵਾਲੇ ਵੇਰਵੇ ਸਨ। ਵਿਅਕਤੀ ਕਿਹੋ-ਜਿਹਾ ਹੈ, ਇਹ ਉਸ ਦੇ ਪਿਛੋਕੜ ਅਤੇ ਆਲੇ-ਦੁਆਲੇ 'ਤੇ ਨਿਰਭਰ ਕਰਦਾ ਹੈ। ਇਹੀ ਕਾਰਨ ਹੈ ਕਿ ਜੋ ਇੱਕਾ-ਦੁੱਕਾ ਗੁਰਮੁਖੀ ਲਿਖਤਾਂ ਇਸ ਤਰ੍ਹਾਂ ਦੇ ਸਮੇਂ ਵਿਚ ਲਿਖੀਆਂ ਵੀ ਗਈਆਂ ਸਨ, ਇਨ੍ਹਾਂ ਵਿਚ ਵੀ ਸਿੱਖ ਧਰਮ ਨੂੰ ਹੀ ਸਹੀ ਤੌਰ 'ਤੇ ਵਿਆਖਿਆਇਆ ਨਹੀਂ ਗਿਆ। ਸਹੀ ਵਿਆਖਿਆ ਸਿਰਫ਼ ਸੰਸਥਾਵਾਂ ਵੱਲੋਂ ਲਿਖਵਾਈਆਂ ਗਈਆਂ ਲਿਖਤਾਂ ਵਿਚ ਹੀ ਕਰਵਾਈ ਜਾ ਸਕਦੀ ਸੀ।

ਉਪਰੋਕਤ ਦੀ ਰੌਸ਼ਨੀ ਵਿਚ ਇਹ ਢੁੱਚਰ ਖੜ੍ਹੀ ਕਰਨੀ ਕਿ ਫਲਾਣੀ ਗੱਲ ਦੀ

ਤਾਂ ਕੋਈ ਗਵਾਹੀ ਜਾਂ ਸਬੂਤ ਹੀ ਨਹੀਂ ਮਿਲਦਾ ਇਸ ਲਈ ਇਹ ਗੱਲ ਤਾਂ ਕੇਵਲ ਮਨੋਕਲਪਤ ਹੈ ਇਕ ਸ਼ਰਾਰਤ ਤੋਂ ਵੱਧ ਹੋਰ ਕੁਝ ਨਹੀਂ ਹੈ। ਅੰਗਰੇਜ਼ਾਂ ਦੇ ਆਉਣ ਤੋਂ ਪਹਿਲਾਂ ਕਿਸੇ ਦਾ ਵੀ ਜਨਮ-ਸਰਟੀਫਿਕੇਟ ਨਹੀਂ ਬਣਾਇਆ ਜਾਂਦਾ ਸੀ, ਇਸ ਲਈ ਜੇ ਕੋਈ ਸ਼ਰਾਰਤੀ ਇਹ ਕਹਿ ਦੇਵੇ ਕਿ ਫਲਾਣਾ ਵਿਅਕਤੀ ਤਾਂ ਹੋਇਆ ਹੀ ਨਹੀਂ, ਕਿਉਂਕਿ ਉਸ ਦਾ ਜਨਮ-ਸਰਟੀਫਿਕੇਟ ਕਿਤੇ ਮਿਲਦਾ ਹੀ ਨਹੀਂ ਹੈ। ਕਈ ਚਲਾਕ ਵਿਅਕਤੀ ਕਤਲ ਕਰ ਕੇ ਵੀ ਸਬੂਤਾਂ ਨੂੰ ਮਿਟਾ ਦਿੰਦੇ ਹਨ ਅਤੇ ਆਪਣੇ ਆਪ ਨੂੰ ਨਿਰਦੋਸ਼ ਸਾਬਤ ਕਰਵਾ ਲੈਂਦੇ ਹਨ ਜਾਂ ਕਈ ਬੇਕਸੂਰ ਵੀ ਬਣਾਉਟੀ ਸਬੂਤਾਂ ਦੇ ਆਧਾਰ 'ਤੇ ਫਾਂਸੀ ਲੱਗ ਜਾਂਦੇ ਹਨ। ਇਸ ਲਈ ਸਬੂਤਾਂ ਜਾਂ ਗਵਾਹੀਆਂ ਦੀ ਵੀ ਕੋਈ ਅਜਿਹੀ ਅਹਿਮੀਅਤ ਨਹੀਂ ਜਿਹੜੀ ਗ਼ਲਤ ਨਾ ਕੀਤੀ ਜਾ ਸਕਦੀ ਹੋਵੇ। ਇਸ ਲਈ ਕ੍ਰਾਂਤੀਕਾਰੀ ਲਹਿਰਾਂ ਦਾ ਇਤਿਹਾਸ ਵਿਸ਼ਵਾਸ ਦੇ ਆਧਾਰ 'ਤੇ ਹੀ ਨਿਰਭਰ ਹੁੰਦਾ ਹੈ। ਖਾਲਸੇ ਦੀ ਸਾਜਨਾ, ਪੰਜ ਤਖ਼ਤਾਂ ਦੀ ਸਥਾਪਨਾ ਆਦਿ ਇਹ ਸਾਰਾ ਕੁਝ ਵਿਸ਼ਵਾਸ ਉੱਪਰ ਹੀ ਆਧਾਰਤ ਹੈ।

ਖਾਲਸੇ ਦੀ ਸਾਜਨਾ ਬਹੁਤ ਹੀ ਸੋਚ-ਵਿਚਾਰ ਕੇ ਕੀਤੀ ਗਈ ਘਟਨਾ ਸੀ। ਇਸ ਵਿਧੀ ਰਾਹੀਂ ਜੋ ਵੀ ਸਥਾਪਨਾ ਕੀਤੀ ਗਈ ਸੀ, ਉਹ ਵੀ ਬਹੁਤ ਸੋਚ-ਵਿਚਾਰ ਦਾ ਹੀ ਸਿੱਟਾ ਸੀ। ਪੰਜੇ ਤਖ਼ਤ ਗੁਰੂ ਜੀ ਵੱਲੋਂ ਖਾਲਸੇ ਦੀ ਸਾਜਨਾ ਤੋਂ ਬਾਅਦ ਹੀ ਸਥਾਪਤ ਕਰ ਦਿੱਤੇ ਗਏ ਸਨ। ਤਖ਼ਤ ਸ੍ਰੀ ਨਾਂਦੇੜ ਸਾਹਿਬ ਵੀ ਪਟਨਾ ਸਾਹਿਬ ਵਾਂਗ ਪਹਿਲਾਂ ਤੋਂ ਹੀ ਸਿੱਖ ਸੰਗਤਾਂ ਦਾ ਕੇਂਦਰ ਸੀ। ਇਹ ਠੀਕ ਹੈ ਕਿ ਸਾਡੇ ਗਿਆਨ ਅਨੁਸਾਰ ਇਹ ਸਿਰਫ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਪਹੁੰਚਣ ਕਰਕੇ ਹੀ ਸਾਹਮਣੇ ਆਇਆ ਸੀ। ਇਥੇ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਆ ਚੁੱਕੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਹੀ ਨਾਂਦੇੜ ਸਾਹਿਬ ਦੱਖਣੀ ਭਾਰਤ ਦੀਆਂ ਸਿੱਖ ਸੰਗਤਾਂ ਦਾ ਕੇਂਦਰ ਸੀ।

ਪੰਜ ਤਖ਼ਤਾਂ ਦੀ ਸਥਾਪਨਾ ਨਾਲ ਸਮੁੱਚਾ ਸਿੱਖ ਜਗਤ ਇਕ ਲੜੀ ਵਿਚ ਪਰੋਇਆ ਗਿਆ ਸੀ। ਤਖ਼ਤ ਸ੍ਰੀ ਪਟਨਾ ਸਾਹਿਬ ਪੂਰਬੀ ਭਾਰਤ ਦੀਆਂ ਸਿੱਖ ਸੰਗਤਾਂ ਦਾ ਕੇਂਦਰ ਸੀ। ਤਖ਼ਤ ਸ੍ਰੀ ਦਮਦਮਾ ਸਾਹਿਬ ਰਾਜਪੂਤਾਨਾ, ਦੱਖਣੀ-ਪੂਰਬੀ ਪੰਜਾਬ ਅਤੇ ਦਿੱਲੀ, ਯੂ.ਪੀ. ਆਦਿ ਖੇਤਰਾਂ ਦੀਆਂ ਸਿੱਖ ਸੰਗਤਾਂ ਦਾ ਕੇਂਦਰ ਸੀ। ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਉੱਤਰੀ ਭਾਰਤ ਦੀਆਂ ਸਿੱਖ ਸੰਗਤਾਂ ਦਾ ਕੇਂਦਰ ਸੀ। ਇਹ ਚਾਰੇ ਤਖ਼ਤ ਸਿੱਖ ਸੰਗਤਾਂ ਦੇ ਖੇਤਰੀ ਕੇਂਦਰ ਸਨ। ਇਨ੍ਹਾਂ ਖੇਤਰਾਂ ਦੀਆਂ ਸਿੱਖ ਸੰਗਤਾਂ ਦੇ ਆਪਣੇ-ਆਪਣੇ ਖੇਤਰਾਂ ਅਨੁਸਾਰ ਆਪਣੇ ਮਸਲੇ ਆਪਣੇ ਤਖ਼ਤਾਂ ਤੋਂ ਨਿਬੇੜੇ ਜਾਂਦੇ ਸਨ। ਚਾਰੇ ਤਖਤਾਂ ਉੱਪਰ ਕੇਂਦਰੀ ਕੰਟਰੋਲ ਅਤੇ ਸਰਬਉੱਚ ਕੰਟਰੋਲ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਦਾ ਸੀ। ਖੇਤਰੀ ਤਖ਼ਤ ਆਪੋ-ਆਪਣੇ ਖੇਤਰ ਵਿਚ ਤਾਂ ਸੁਤੰਤਰ ਸਨ ਪਰ ਆਪਣੇ ਖੇਤਰ ਤੋਂ ਬਾਹਰ ਨਹੀਂ।

ਤਖ਼ਤਾਂ ਦੇ ਫੈਸਲੇ ਲੈਣ ਦੀ ਵਿਧੀ ਸਭ ਲਈ ਇੱਕੋ ਜਿਹੀ ਹੋਣੀ ਸੀ। ਇਹ

ਵਿਧੀ ਸੀ ਸਰਬੱਤ ਖਾਲਸੇ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬੈਠ ਕੇ ਪੰਜ ਪਿਆਰਿਆਂ ਦੀ ਅਗਵਾਈ ਹੇਠ, ਸਰਬਸੰਮਤੀ ਨਾਲ ਫੈਸਲੇ ਲੈਣ ਦੀ। ਇਉਂ ਲਿਆ ਗਿਆ ਫੈਸਲਾ 'ਗੁਰਮਤਾ' ਅਖਵਾਉਂਦਾ ਸੀ। ਇਹ ਗੁਰਮਤਾ ਜਦੋਂ ਤਖ਼ਤ ਤੋਂ ਜਥੇਦਾਰ ਰਾਹੀਂ ਜਾਰੀ ਕੀਤਾ ਜਾਂਦਾ ਸੀ ਤਾਂ ਇਹ ਹੁਕਮਨਾਮਾ ਬਣ ਜਾਂਦਾ ਸੀ। ਇਹ ਫੈਸਲੇ ਲੈਣ ਦੀ ਖਾਲਸਾਈ ਮਰਯਾਦਾ ਸੀ ਅਤੇ ਹੈ। ਇਸ ਮਰਯਾਦਾ ਤੋਂ ਪਰ੍ਹੇ ਜਾ ਕੇ ਕਿਸੇ ਹੋਰ ਤਰ੍ਹਾਂ ਫੈਸਲੇ ਲੈਣਾ ਮਨਮੱਤ ਸਮਝੀ ਜਾਣੀ ਸੀ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਖਾਲਸਾਈ ਮਰਯਾਦਾ ਰਾਹੀਂ ਸਿੱਖ ਜਗਤ ਦੀਆਂ ਕੁਝ ਸੰਸਥਾਵਾਂ ਆਪਣੇ ਆਪ ਹੋਂਦ ਵਿਚ ਆ ਗਈਆਂ ਸਨ। ਇਹ ਸਨ : ਪੰਜ ਤਖ਼ਤਾਂ ਦੀ ਸੰਸਥਾ, ਸਰਬੱਤ ਖਾਲਸੇ ਅਤੇ ਗੁਰਮਤੇ ਦੀ ਸੰਸਥਾ, ਪੰਜ ਪਿਆਰਿਆਂ ਦੀ ਸੰਸਥਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦੀ ਸੰਸਥਾ ਆਦਿ। ਵਿਅਕਤੀਗਤ ਹੋਂਦ ਕਿਤੇ ਵੀ ਨਹੀਂ ਸੀ। ਭਾਵ ਕਿ ਖਾਲਸਾਈ ਮਰਯਾਦਾ ਵਿਚ ਕਿਸੇ ਵੀ ਵਿਅਕਤੀ ਵਿਸ਼ੇਸ਼ ਦੀ ਮਹੱਤਤਾ ਨਹੀਂ ਹੈ, ਬਲਕਿ ਸੰਸਥਾ ਦੀ ਮਹੱਤਤਾ ਹੈ।

ਤਖ਼ਤਾਂ ਦੇ ਖੇਤਰਾਂ ਦੀ ਜੋ ਵੰਡ ਹੈ, ਇਹ ਇਕ ਮੋਟੀ ਜਿਹੀ ਸਰਸਰੀ ਜਿਹੀ ਵੰਡ ਹੈ। ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਇਸ ਪੰਜ-ਤਖ਼ਤੀ ਪ੍ਰਬੰਧ ਨੂੰ ਇੱਛਿਤ ਰੂਪ ਵਿਚ ਵਿਕਸਤ ਨਹੀਂ ਕੀਤਾ ਜਾ ਸਕਿਆ ਇਸ ਲਈ ਇਸ ਦੀ ਰੂਪ-ਰੇਖਾ ਤਕਨੀਕੀ ਰੂਪ ਵਿਚ ਪੂਰੀ ਤਰ੍ਹਾਂ ਨਿਖਰ ਨਹੀਂ ਸਕੀ। ਇਸ ਪ੍ਰਸੰਗ ਵਿਚ ਸੌੜੀ ਰਾਜਨੀਤੀ ਦੇ ਮਾਰੂ ਅਸਰ ਤੋਂ ਸੁਚੇਤ ਰਹਿਣ ਦੀ ਲੋੜ ਹੈ।

ਕਈ ਸ਼ਰਾਰਤੀ ਲੋਕ ਕਹਿ ਦਿੰਦੇ ਹਨ ਕਿ ਜਥੇਦਾਰ ਜਾਂ ਗ੍ਰੰਥੀ ਗੁਰੂ ਸਾਹਿਬਾਨ ਦੇ ਸਮੇਂ ਨਹੀਂ ਸਨ। ਇਹ ਗ਼ਲਤ ਹੈ। ਇਸ ਦਾ ਇਕ ਜਵਾਬ ਤਾਂ ਇਹ ਸਵਾਲ ਕਰਕੇ ਹੀ ਦਿੱਤਾ ਜਾ ਸਕਦਾ ਹੈ ਕਿ ਗੁਰੂ ਸਾਹਿਬਾਨ ਤੋਂ ਪਿੱਛੋਂ ਕੀ ਸਿੱਖਾਂ ਵਿਚ ਕੁਝ ਵੀ ਨਹੀਂ ਹੋ ਸਕਦਾ ਸੀ? ਅੱਜ ਤਖ਼ਤ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਨਾਂਦੇੜ ਦਾ ਵਿਸ਼ਾਲ ਕੰਪਲੈਕਸ ਹੈ ਪਰ ਇਹ ਗੁਰੂ ਸਾਹਿਬ ਦੇ ਸਮੇਂ ਨਹੀਂ ਸੀ। ਰਾਜਨੀਤਕ ਪ੍ਰਭੁਸੱਤਾ ਲਈ ਸਮੁੱਚਾ ਸੰਘਰਸ਼ ਗੁਰੂ ਸਾਹਿਬਾਨ ਤੋਂ ਪਿੱਛੋਂ ਚੱਲਿਆ ਸੀ ਕਿ ਇਸ ਸਭ ਕੁਝ ਨੂੰ ਰੱਦ ਕਰ ਦੇਣਾ ਚਾਹੀਦਾ ਹੈ? ਬਾਬਾ ਬੰਦਾ ਸਿੰਘ ਬਹਾਦਰ, ਨਵਾਬ ਕਪੂਰ ਸਿੰਘ, ਸ. ਜੱਸਾ ਸਿੰਘ ਆਹਲੂਵਾਲੀਆ, ਮਹਾਰਾਜਾ ਰਣਜੀਤ ਸਿੰਘ, ਸਿੰਘ ਸਭਾ ਲਹਿਰ, ਅਕਾਲੀ ਲਹਿਰ, ਗੁਰਦੁਆਰਾ ਐਕਟ, ਵਰਤਮਾਨ ਬੇਅੰਤ ਗੁਰ-ਅਸਥਾਨ ਗੁਰੂ ਸਾਹਿਬਾਨ ਸਮੇਂ ਨਹੀਂ ਸਨ ਤਾਂ ਕੀ ਇਨ੍ਹਾਂ ਸਭ ਨੂੰ ਮੰਨਣ ਤੋਂ ਇਨਕਾਰ ਕਰ ਦੇਣਾ ਚਾਹੀਦਾ ਹੈ? ਗੱਲ ਤਾਂ ਵਿਕਾਸ ਦੀ ਹੈ। ਹਰ ਕੌਮ ਨੇ ਵਿਕਾਸ ਕਰਨਾ ਹੈ। ਵਿਕਾਸ ਰਾਹੀਂ ਨਵੀਆਂ ਪ੍ਰਾਪਤੀਆਂ ਵੀ ਹੋਣੀਆਂ ਹਨ ਅਤੇ ਨਵੀਆਂ ਤਕਨੀਕਾਂ ਵੀ ਸਾਹਮਣੇ ਆਉਣੀਆਂ ਹਨ।

ਦੂਜੀ ਗੱਲ ਇਹ ਹੈ ਕਿ ਗੁਰੂ ਸਾਹਿਬ ਪਿੱਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਖਾਲਸਾ ਪੰਥ ਸਿੱਖਾਂ ਦੇ ਗੁਰੂ ਹਨ। ਇਸ ਗ੍ਰੰਥ ਅਤੇ ਪੰਥ ਦੇ ਸੰਯੁਕਤ ਰੂਪ ਵਿੱਚੋਂ ਸਿੱਖ ਜਗਤ ਕਿਸੇ ਤਰ੍ਹਾਂ ਦੇ ਵੀ ਫੈਸਲੇ ਲੈ ਸਕਦਾ ਹੈ। ਜੇ ਕੋਈ ਅਹੁਦਾ ਜਾਂ ਤਖੱਲਸ ਗੁਰੂ ਸਾਹਿਬਾਨ

ਸਮੇਂ ਨਹੀਂ ਸੀ ਅਤੇ ਇਹ ਪਿੱਛੋਂ ਪੰਥ ਨੇ ਆਪਣੀ ਮਰਯਾਦਾ ਰਾਹੀਂ ਪਿੱਛੋਂ ਵਿਕਸਤ ਕੀਤਾ ਹੈ ਤਾਂ ਵੀ ਇਹ ਗੁਰੂ ਦੇ ਫੈਸਲੇ ਅਨੁਸਾਰ ਹੀ ਹੋਂਦ ਵਿਚ ਆਇਆ ਹੈ। ਸਿੱਖ ਪੰਥ ਦੀ ਰਾਇ ਹੀ ਗੁਰੂ ਦੀ ਰਾਇ ਹੈ। ਸਾਨੂੰ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਸੰਗਤ ਦੀ ਰਾਇ ਨੂੰ ਗੁਰੂ ਸਾਹਿਬ ਨੇ ਆਪ ਕਿੰਨੀ ਵਡਿਆਈ ਬਖਸ਼ੀ ਹੈ! 'ਗੁਰੂ ਵੀਹ ਵਿਸਵੇ, ਸੰਗਤ ਇੱਕੀ ਵਿਸਵੇ' ਇਸੇ ਗੱਲ ਨੂੰ ਹੀ ਦਰਸਾਉਂਦੀ ਹੈ। ਖਾਲਸਾ ਪੰਥ ਆਪਣੀ ਲੋੜ ਅਨੁਸਾਰ ਕਿਸੇ ਸਮੇਂ ਵੀ ਅਤੇ ਕੋਈ ਵੀ ਫੈਸਲਾ ਲੈ ਸਕਦਾ ਹੈ।

ਇਸ ਲਈ ਸਿੱਟੇ ਦੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਸਿੱਖ ਧਰਮ ਵਿਚ ਵਿਅਕਤੀ ਦੀ ਵਿਸ਼ੇਸ਼ਤਾ ਨਹੀਂ ਹੈ, ਸਗੋਂ ਸੰਸਥਾ ਦੀ ਵਿਸ਼ੇਸ਼ਤਾ ਹੈ। ਪੰਜ ਤਖ਼ਤਾਂ ਦੀ ਸੰਸਥਾ ਹੀ ਅਜੋਕੇ ਸਮੇਂ ਵਿਚ ਸੁਪਰੀਮ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਇਸ ਸੁਪਰੀਮੇਸੀ ਦੀ ਪ੍ਰਤੀਨਿਧਤਾ ਕਰਦਾ ਹੈ। ਕੋਈ ਇਕੱਲਾ ਵਿਅਕਤੀ ਕੋਈ ਕਾਰਵਾਈ ਨਹੀਂ ਕਰ ਸਕਦਾ। ਅੱਜ ਗੁਰੂ ਗ੍ਰੰਥ ਅਤੇ ਪੰਥ ਦੀ ਸੰਯੁਕਤ ਰੂਪ ਵਿਚ ਗੁਰਿਆਈ ਹੈ। ਇਹ ਸਰਬੱਤ ਖਾਲਸੇ ਰਾਹੀਂ ਸਾਹਮਣੇ ਆਉਂਦੀ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਸਰਬੱਤ ਖਾਲਸੇ ਦੀ ਸਰਬਉੱਚ ਸੰਸਥਾ ਹੈ।

■

## ਗੁਰਦੁਆਰਾ ਸਾਹਿਬ, ਸੂਰਵਿੰਡ ਵਿਖੇ ਗੁਰਮਤਿ ਸਮਾਗਮ

ਕਵੀਸ਼ਰ ਭਾਈ ਭਗਵਾਨ ਸਿੰਘ ਸੂਰਵਿੰਡ ਤੋਂ ਮਿਲੀ ਜਾਣਕਾਰੀ ਅਨੁਸਾਰ ਪਿੰਡ ਸੂਰਵਿੰਡ, ਤਹਿਸੀਲ ਪੱਟੀ, ਜ਼ਿਲ੍ਹਾ ਤਰਨਤਾਰਨ ਵਿਖੇ ਮੈਂਬਰ ਸ਼੍ਰੋਮਣੀ ਕਮੇਟੀ ਸ. ਖੁਸ਼ਵਿੰਦਰ ਸਿੰਘ ਦੇ ਸਹਿਯੋਗ ਨਾਲ ਅਤੇ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ੩੦੦ ਸਾਲਾ ਗੁਰਤਾਗੱਦੀ ਨੂੰ ਸਮਰਪਿਤ ਮਿਤੀ ੧੬ ਜਨਵਰੀ ੨੦੦੮ ਨੂੰ ਮਹਾਨ ਨਗਰ ਕੀਰਤਨ, ਧਾਰਮਿਕ ਡਰਾਮੇ ਅਤੇ ਭਾਰੀ ਅੰਮ੍ਰਿਤ-ਸੰਚਾਰ ਹੋਇਆ ਜਿਸ ਵਿਚ ਭਾਈ ਹੀਰਾ ਸਿੰਘ ਮਨਿਹਾਲਾ ਪ੍ਰਚਾਰਕ ਅਤੇ ਭਾਈ ਭਗਵਾਨ ਸਿੰਘ ਸੂਰਵਿੰਡ, ਭਾਈ ਬਲਦੇਵ ਸਿੰਘ ਬੈਂਕਾ ਤੇ ਭਾਈ ਸਰੂਪ ਸਿੰਘ ਸੂਰਵਿੰਡ ਦੇ ਕਵੀਸ਼ਰੀ ਜਥੇ ਅਤੇ ਭਾਈ ਜਸਬੀਰ ਸਿੰਘ ਦੇ ਢਾਡੀ ਜਥਿਆਂ ਨੇ ਸਿੱਖ ਕੌਮ ਦਾ ਸ਼ਾਨਾਂਮੱਤਾ ਇਤਿਹਾਸ ਸੁਣਾ ਕੇ ਨਿਹਾਲ ਕੀਤਾ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਸਤਿਕਾਰਯੋਗ ਪੰਜ ਪਿਆਰੇ ਸਾਹਿਬਾਨ ਨੇ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕਰ ਕੇ ੨੭ ਪ੍ਰਾਣੀਆਂ ਨੂੰ ਗੁਰੂ-ਲੜ ਲਾਇਆ। ਗੁਰਦੁਆਰਾ ਬਾਬਾ ਸੂਰਾ ਜੀ ਸੂਰਵਿੰਡ ਦੇ ਮੁੱਖ ਸੇਵਾਦਾਰ ਡਾ. ਗੁਰਬਚਨ ਸਿੰਘ ਸਾਬਕਾ ਸਰਪੰਚ, ਸ. ਕਸ਼ਮੀਰ ਸਿੰਘ ਪੰਚਾਇਤ ਅਫ਼ਸਰ, ਸ. ਜਸਵੰਤ ਸਿੰਘ ਡੁਬਈ, ਸ. ਜਸਬੀਰ ਸਿੰਘ ਮੈਂਬਰ ਪੰਚਾਇਤ, ਸ. ਗੁਰਦੇਵ ਸਿੰਘ ਸਰਪੰਚ, ਸ. ਸਤਨਾਮ ਸਿੰਘ ਪ੍ਰਧਾਨ, ਸ. ਪ੍ਰਗਟ ਸਿੰਘ ਦੁਕਾਨਦਾਰ, ਡਾ. ਸਲਵਿੰਦਰ ਸਿੰਘ, ਸ. ਰਸਾਲ ਸਿੰਘ ਸਟੇਜ ਸਕੱਤਰ ਨੇ ਸ. ਖੁਸ਼ਵਿੰਦਰ ਸਿੰਘ ਮੈਂਬਰ ਸ਼੍ਰੋਮਣੀ ਕਮੇਟੀ, ਪੰਜ ਪਿਆਰੇ ਸਾਹਿਬਾਨ ਅਤੇ ਕਵੀਸ਼ਰ ਸਾਹਿਬਾਨ ਨੂੰ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ।

# ਪੰਥਕ ਏਕਤਾ

*-ਸ. ਵਰਿਆਮ ਸਿੰਘ**

ਹਰ ਸੂਝਵਾਨ ਇਹ ਮਹਿਸੂਸ ਕਰ ਰਿਹਾ ਹੈ ਕਿ ਪੰਜਾਂ ਤੋਂ ਢਾਈ ਅਤੇ ਅੱਜ ਢਾਈਆਂ ਦਰਿਆਵਾਂ ਉੱਪਰ ਵੀ ਗੁਆਂਢੀ ਰਾਜਾਂ ਵੱਲੋਂ ਆਪਣਾ ਹੱਕ ਜਤਾਏ ਜਾਣ ਵਾਲੀ ਰਹਿ ਗਈ ਇਹ ਹਿੰਦੁਸਤਾਨੀ ਪੰਜਾਬ ਦੀ ਧਰਤੀ ਆਉਣ ਵਾਲੇ ਸਮੇਂ ਦੇ ਗੰਭੀਰ ਖ਼ਤਰਿਆਂ ਨੂੰ ਮਹਿਸੂਸ ਕਰ ਕੇ ਕੁਰਲਾਹਟ ਪਾ ਰਹੀ ਹੈ। ਪਰ ਇਹ ਸੁਣਦੀ ਉਸ ਨੂੰ ਹੀ ਹੈ ਜਿਸ ਦੇ ਅੰਦਰ ਸਵੱਛ ਹਿਰਦਾ ਹੈ, ਜਿਸ ਦੇ ਪਾਸ ਬਿਬੇਕ ਬੁੱਧ ਹੈ, ਹਰ ਕਿਸੇ ਨੂੰ ਇਹ ਕੁਰਲਾਹਟ ਸੁਣਦੀ ਮਹਿਸੂਸ ਨਹੀਂ ਹੁੰਦੀ।

ਪ੍ਰਾਚੀਨ ਕਾਲ ਤੋਂ ਹੀ ਸੋਨੇ ਦੀ ਚਿੜੀ ਰੂਪੀ ਭਾਰਤ ਨੂੰ ਲੁੱਟਣ ਵਾਲੇ ਧਾੜਵੀਆਂ ਤੇ ਵਿਦੇਸ਼ੀ ਹਮਲਾਵਰਾਂ ਦਾ ਮੁੱਖ ਦਰਵਾਜ਼ਾ ਇਹ ਪੰਜਾਬ ਹੀ ਰਿਹਾ। ਦਰਵਾਜ਼ਾ ਵੀ ਕੇਵਲ ਚੁਗਾਠ ਬਾਹੀਆਂ ਵਾਲਾ, ਤਖ਼ਤਿਆਂ ਤੋਂ ਬਿਨਾਂ। ਜੋ ਵੀ ਆਇਆ, ਆਪਣੇ ਘੋੜਿਆਂ ਦੇ ਪੌੜਾਂ ਦੇ ਸੁੰਬਾਂ ਨਾਲ ਇਸ ਦਾ ਸੀਨਾ ਵਲੂੰਧਰ, ਬਗੈਰ ਕਿਸੇ ਰੋਕ-ਟੋਕ ਦੇ ਧਨ-ਮਾਲ ਨਾਲ ਮਾਲਾ-ਮਾਲ ਹੋ ਵਾਪਸ ਪਰਤਿਆ।

ਗੁਰਮਤਿ ਦਾ ਪ੍ਰਕਾਸ਼ ਇਸ ਧਰਤੀ 'ਤੇ ਹੋਇਆ। ਡਰਪੋਕ ਬਣ ਕੇ ਜ਼ਲੀਲ ਹੋ ਰਹੀ ਮਨੁੱਖਤਾ ਨੇ ਅੰਗੜਾਈ ਲਈ, ਵਗਾਹ ਮਾਰਿਆ ਖ਼ੌਫ ਤੇ ਡਰ ਅਤੇ ਪਤ ਸੇਤੀ ਜੀਊਣ ਦਾ ਉਪਰਾਲਾ ਕੀਤਾ। ਗੁਰਮਤਿ ਦੇ ਧਾਰਨੀ, ਸਿੱਖ ਸੂਰਬੀਰਾਂ ਨੇ ਹਿੱਕ ਦੇ ਜ਼ੋਰ ਨਾਲ ਲੁੱਟਣ ਆਉਣ ਵਾਲੇ ਧਾੜਵੀਆਂ ਨੂੰ ਬੰਨ੍ਹ ਮਾਰਿਆ ਅਤੇ ਦੇਸ਼ ਦੇ ਅੰਦਰ ਫਿਰਕੂ ਲੀਹਾਂ 'ਤੇ ਚੱਲਣ ਵਾਲੀ ਤੇ ਜਨਤਾ ਦਾ ਲਹੂ ਪੀਣ ਵਾਲੀ ਸਮੇਂ ਦੀ ਜ਼ਾਲਮ ਸਲਤਨਤ ਦਾ ਮਹੱਲ ਵੀ ਢਾਹ-ਢੇਰੀ ਕਰ ਦਿੱਤਾ।

੧੮ਵੀਂ ਸਦੀ ਦੇ ਘੱਲੂਘਾਰਿਆਂ ਦੇ ਦੌਰ ਵਿੱਚੋਂ ਲੰਘ ਕੇ ਜਦ ਸਿੱਖ ਰਾਜ ਦੀ ਸਥਾਪਨਾ ਹੋਈ ਤਾਂ ਅੰਗਰੇਜ਼ਾਂ ਨੇ ਸਭ ਤੋਂ ਪਹਿਲਾਂ ਆਪਣੀਆਂ ਕੋਝੀਆਂ ਸਾਜ਼ਸ਼ਾਂ ਚਲ ਕੇ ਸਿੱਖਾਂ ਵਿਚ ਫੁੱਟ ਪਾਈ ਸਿੱਖ ਰਿਆਸਤਾਂ ਦੇ ਸਰਦਾਰਾਂ ਦੀ ਆਪਸ ਵਿਚ ਏਕਤਾ ਨੂੰ ਤੋੜ ਦਿੱਤਾ ਜਿਸ ਕਾਰਨ ਕਈ ਸਿੱਖ ਰਿਆਸਤਾਂ ਦੇ ਸਰਦਾਰਾਂ ਨੇ ਅੰਗਰੇਜ਼ਾਂ ਦੀਆਂ ਕੋਝੀਆਂ ਸਾਜਿਸ਼ਾਂ ਨੂੰ ਨਾ ਸਮਝਦੇ ਹੋਏ ਆਪਣੇ ਭਰਾਵਾਂ ਨਾਲ ਮਿਲਣ, ਭਾਵ ਕਿ ਮਹਾਰਾਜਾ ਰਣਜੀਤ ਸਿੰਘ ਨਾਲ ਕੋਈ ਸੰਧੀ ਕਰ ਲੈਣ ਜਾਂ ਸਮੁੱਚਾ ਮੇਲ ਕਰ ਲੈਣ ਦੀ ਬਜਾਇ ਅੰਗਰੇਜ਼ਾਂ ਦੀ ਦੇਖ-ਰੇਖ ਹੇਠ ਰਹਿਣਾ ਜ਼ਿਆਦਾ ਪਸੰਦ ਕੀਤਾ। ਇਤਿਹਾਸਕ ਤੱਥਾਂ ਤੋਂ ਪਤਾ ਲੱਗਦਾ ਹੈ ਕਿ ਜੇਕਰ ਉਸ ਸਮੇਂ ਸਿੱਖ-ਸ਼ਕਤੀ ਇਸ ਤਰ੍ਹਾਂ ਖੇਰੂੰ-ਖੇਰੂੰ ਨਾ ਹੁੰਦੀ ਤਾਂ ਲਾਹੌਰ ਦੀ ਬਜਾਇ ਕੇਸਰੀ ਨਿਸ਼ਾਨ ਸਾਹਿਬ ਦਿੱਲੀ ਦੇ ਤਖ਼ਤ ਉੱਪਰ ਝੂਲਦਾ। ਇਸ ਨਾਲ ਕੌਮ ਦੀ ਹੋਰ ਵੀ ਚੜ੍ਹਦੀ ਕਲਾ ਹੁੰਦੀ ਅਤੇ ਦੇਸ਼ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਵਿਚ ਲੰਬਾ ਸਮਾਂ ਨਾ ਰਹਿਣਾ ਪੈਂਦਾ। ਜੇਕਰ ਮਿਸਲਾਂ ਦੇ ਸਮੇਂ ਵਰਗਾ ਚੱਜ-

** ਸਕੱਤਰ, ਧਰਮ ਪ੍ਰਚਾਰ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੩੬੫*

ਆਚਾਰ ਹੀ ਹੁੰਦਾ (ਉਹ ਇਹ ਸੀ ਕਿ ਬੇਸ਼ੱਕ ਸਿੱਖ ਸਰਦਾਰ ਆਪਸ ਵਿਚ ਕਦੇ ਖਹਿਬੜ ਵੀ ਪੈਂਦੇ ਸਨ, ਪਰ ਕੌਮ ਨੂੰ ਦਰਪੇਸ਼ ਕਿਸੇ ਬਾਹਰੀ ਖ਼ਤਰੇ ਸਮੇਂ ਉਹ ਇਕਮੁੱਠ ਹੋ ਜੂਝਦੇ ਸਨ) ਤਾਂ ਵੀ ਹਾਲਾਤ ਕੁਝ ਹੋਰ ਦੇ ਹੋਰ ਹੀ ਹੁੰਦੇ।

ਜੇਕਰ ਮਨੁੱਖ ਨੇ ਅੱਗੇ ਤੁਰਨਾ ਹੈ ਤਾਂ ਉਸ ਨੂੰ ਆਪਣੇ ਪਿਛਲੇ ਪੱਬ ਤੇ ਪਿੱਛੇ ਨੂੰ ਦੱਬ ਦੇਣੀ ਹੀ ਪੈਂਦੀ ਹੈ ਅਤੇ ਜੇਕਰ ਕਿਸੇ ਕੌਮ ਨੇ ਅੱਗੇ ਵਧਣਾ ਹੈ ਤਾਂ ਉਸ ਲਈ ਆਪਣੇ ਵਿਰਸੇ ਉੱਪਰ ਤੈਰਵੀਂ ਨਜ਼ਰ ਨਾਲ ਨਹੀਂ ਬਲਕਿ ਨੀਝ ਲਾ ਕੇ ਦੇਖਣਾ ਹੀ ਬਣਦਾ ਹੈ। ਉਸ ਕੌਮ ਦੇ ਵਾਰਸਾਂ ਲਈ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਉਹ ਗੌਰਵਮਈ ਪੈੜਾਂ ਤੇ ਪਰੰਪਰਾਵਾਂ ਨੂੰ ਅਪਣਾ ਲੈਣ ਅਤੇ ਜੇ ਕਿਧਰੇ ਨਜ਼ਰੀਂ ਕੋਈ ਪਲਿੱਤਣ ਵਾਲੀ ਗੱਲ ਪਈ ਹੈ ਤਾਂ ਉਸ ਤੋਂ ਸਬਕ ਸਿੱਖਿਆ ਜਾਵੇ ਤਾਂ ਕਿ ਗ਼ਲਤੀ ਫਿਰ ਨਾ ਦੁਹਰਾਈ ਜਾਵੇ।

ਅੱਜ ਫਿਰ ਤੋਂ ਸਿੱਖ ਪੰਥ ਵਿਚ ਫੁੱਟ ਪਾਉਣ ਦੀਆਂ ਕੋਝੀਆਂ ਸਾਜ਼ਿਸ਼ਾਂ ਰਚੀਆਂ ਜਾ ਰਹੀਆਂ ਹਨ। ਸਿੱਖਾਂ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜੋ ਅਨੇਕਾਂ ਕੁਰਬਾਨੀਆਂ ਤੋਂ ਬਾਅਦ ਹੋਂਦ ਵਿਚ ਆਈ, ਉਸ ਵਿਚ ਵੰਡੀਆਂ ਪਾਉਣ ਦੀਆਂ ਪੁਰਜ਼ੋਰ ਕੋਸ਼ਿਸ਼ਾਂ ਜਾਰੀ ਹਨ। ਸਾਡਾ ਮੱਥਾ ਤਾਂ ਲੱਗਾ ਹੈ ਬਹੁਤ ਹੀ ਚਤੁਰ ਤੇ ਨਿਪੁੰਨ ਨੀਤੀਵਾਨ ਸਿੱਖ-ਵਿਰੋਧੀ ਸ਼ਕਤੀਆਂ ਨਾਲ, ਪਰ ਅਸੀਂ ਆਪਸ ਵਿਚ ਹੋ ਰਹੇ ਹਾਂ ਖੇਰੂੰ-ਖੇਰੂੰ। ਹੋ ਸਕਦਾ ਹੈ ਕਿ ਇਸ ਪਿੱਛੇ ਵੀ ਉਪਰੋਕਤ ਮੰਦਭਾਵੀ ਨੀਤੀਵਾਨਾਂ ਦੀ ਕੋਈ ਚਾਲ ਹੀ ਕੰਮ ਕਰ ਰਹੀ ਹੋਵੇ, ਪਰ ਇਸ ਵਿਚ ਉਨ੍ਹਾਂ ਦਾ ਕੀ ਕਸੂਰ—'*ਦੁਸ਼ਮਣ ਬਾਤ ਕਰੇ ਅਨਹੋਣੀ*' ਉਨ੍ਹਾਂ ਤਾਂ ਉਹ ਹਰ ਢੰਗ-ਤਰੀਕਾ ਵਰਤਣਾ ਹੈ, ਜਿਸ ਨਾਲ ਸਿੱਖਾਂ ਨੂੰ ਨੁੱਕਰੇ ਲਾਇਆ ਜਾ ਸਕੇ। ਇਸ ਸਮੇਂ ਤਾਂ ਸਾਨੂੰ ਸੋਚਣਾ ਚਾਹੀਦਾ ਹੈ ਕਿ ਨਫ਼ਾ ਕਿਸ ਗੱਲ ਵਿਚ ਹੈ ਤੇ ਨੁਕਸਾਨ ਕਿਸ ਵਿਚ? ਜੇਕਰ ਅਸੀਂ ਸਾਰੇ ਹੀ ਪੰਥ ਦੀ 'ਚੜ੍ਹਦੀ ਕਲਾ' ਲੋਚਦੇ ਹਾਂ ਤਾਂ ਫਿਰ ਮਿਲ-ਬੈਠ ਕੇ ਛੋਟੇ-ਛੋਟੇ ਮਸਲਿਆਂ ਨੂੰ ਆਪੀਂ ਹੱਲ ਕਿਉਂ ਨਾ ਕਰ ਲਈਏ! ਇਹ ਬੜੀ ਗੰਭੀਰਤਾ ਅਤੇ ਬਾਰੀਕੀ ਨਾਲ ਵਿਚਾਰਨ ਦੀ ਲੋੜ ਹੈ ਕਿ ਕੀ ਕਦੇ ਵੀ ਕੋਈ ਕੌਮ ਐਸੀ ਘਾਤਕ ਫੁੱਟ ਦਾ ਸ਼ਿਕਾਰ ਹੋ ਕੇ ਕਿਸੇ ਮੰਜ਼ਲ 'ਤੇ ਪੁੱਜ ਸਕਦੀ ਹੈ?

ਸਿੱਖਾਂ ਵੱਲੋਂ ਅਜ਼ਾਦ ਭਾਰਤ ਵਿਚ ਪੰਜਾਬ ਦੀ ਬਿਹਤਰੀ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਲਗਾਏ ਮੋਰਚਿਆਂ ਦੌਰਾਨ ਕੀਤੀਆਂ ਕੁਰਬਾਨੀਆਂ ਦਾ ਇਤਿਹਾਸ ਸਭ ਦੇ ਸਾਹਮਣੇ ਹੈ। ਪੰਜਾਬੀ ਸੂਬੇ ਦੇ ਮੋਰਚੇ, ਐਮਰਜੈਂਸੀ ਵਿਰੁੱਧ ਮਰੋਚੇ ਅਤੇ ਧਰਮ-ਯੁੱਧ ਮੋਰਚੇ ਦੌਰਾਨ ਕੌਮ ਵੱਲੋਂ ਕੁਰਬਾਨੀਆਂ ਦਾ ਤਾਂਤਾ ਹੀ ਲਗਾ ਦਿੱਤਾ ਗਿਆ ਅਤੇ ਇਸ ਨੇ ਲੋਕਤੰਤਰੀ ਅਸੂਲਾਂ ਅੰਦਰ ਰਹਿ ਕੇ ਸੰਘਰਸ਼ ਕਰਦਿਆਂ, ਦੁਨੀਆਂ-ਭਰ ਦੀਆਂ ਹੋਰ ਕੌਮਾਂ ਦੇ ਸੰਘਰਸ਼ਾਂ ਦੇ ਰੀਕਾਰਡ ਮਾਤ ਕਰ ਦਿੱਤੇ। ਪਰ ਸਮੇਂ ਦੀ ਹਕੂਮਤ ਨੇ ਸਾਡੇ ਅਤੀ ਪਵਿੱਤਰ ਅਤੇ ਸ਼ਰਧਾਮਈ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਉੱਪਰ ਫੌਜੀ ਹਮਲਾ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਸਥਾਪਤ ਕੀਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਢਾਹ-ਢੇਰੀ ਕਰਨਾ, ਹਜ਼ਾਰਾਂ ਸਿੰਘਾਂ ਦੀ

ਸ਼ਹਾਦਤ ਅਤੇ ਫਿਰ ਸਮੁੱਚੇ ਪੰਜਾਬ ਵਿਚ ਸਿੱਖਾਂ ਨੂੰ ਚੁਣ-ਚੁਣ ਕੇ ਮਾਰਨ ਤੇ ਜ਼ਲੀਲ ਕਰਨ ਦਾ ਚੱਕਰ ਚਲਾਇਆ। ਅਜੇ ਇਹ ਜ਼ਖ਼ਮ ਅੱਲ੍ਹੇ ਹੀ ਸਨ ਕਿ ਨਵੰਬਰ ੮੪ ਵਿਚ ਪੰਜਾਬ ਤੋਂ ਬਾਹਰਲੇ ਰਾਜਾਂ ਵਿਚਲੇ ਸਿੱਖਾਂ ਨੂੰ ਸਬਕ ਸਿਖਾਉਣ ਦਾ ਐਸਾ ਜ਼ਾਲਮਾਨਾ ਦੌਰ ਚਲਾਇਆ ਗਿਆ ਕਿ ਹਜ਼ਾਰਾਂ ਹੀ ਸਿੱਖਾਂ ਨੂੰ ਤਿੰਨ-ਚਾਰ ਦਿਨਾਂ ਵਿਚ ਸ਼ਹੀਦ ਕਰ ਦਿੱਤਾ ਗਿਆ, ਧੀਆਂ-ਭੈਣਾਂ ਦੀਆਂ ਇੱਜ਼ਤਾਂ ਲੁੱਟੀਆਂ ਗਈਆਂ ਅਤੇ ਘਰੋਂ-ਬੇਘਰ ਕਰ ਦਿੱਤਾ ਗਿਆ। ਇਤਨਾ ਕੁਝ ਹੋ ਕੇ, ਇਕ ਸਮਝੌਤਾ ਹੋਇਆ ਪਰ ਮਸਲਾ ਫਿਰ ਲੁੜਕ ਗਿਆ।

ਪ੍ਰਧਾਨ ਮੰਤਰੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਜੀ ਦੇ ਦਸਤਖ਼ਤਾਂ ਹੇਠ ਇਕ ਸਮਝੌਤਾ ਵੀ ਹੋਇਆ ਪਰ ਉਸਦਾ ਕੀ ਬਣਿਆ? ਮਸਲੇ ਤਾਂ ਇਹ ਸਨ ਜੋ ਇਕਮੁੱਠ ਹੋ ਕੇ ਸਭ ਦੇ ਵਿਚਾਰ ਅਧੀਨ ਹੋਣੇ ਚਾਹੀਦੇ ਸਨ। ਪਰ ਇਹ ਬੜੀ ਬਦਕਿਸਮਤੀ ਦੀ ਗੱਲ ਹੈ ਕਿ ਇਨ੍ਹਾਂ ਮਸਲਿਆਂ ਵੱਲ ਗੰਭੀਰਤਾ ਨਾਲ ਧਿਆਨ ਦੇਣ ਦੀ ਬਜਾਇ ਅੱਜ ਫਿਰ ਤੋਂ ਸਿੱਖ ਨੇ ਸਾਜ਼ਿਸ਼ਾਂ ਦਾ ਸ਼ਿਕਾਰ ਹੋ ਕੇ ਪਾਟੋ-ਧਾੜ ਦੇ ਪਿੜ ਮੱਲੇ ਹੋਏ ਹਨ। ਚਾਤੁਰ ਨੀਤੀਵਾਨ ਐਸੀ ਸਥਿਤੀ ਦਾ ਫਾਇਦਾ ਉਠਾ ਕੇ ਗੁਆਂਢੀ ਰਾਜ ਹਰਿਆਣਾ ਦੇ ਸਿੱਖਾਂ ਅਤੇ ਪੰਜਾਬ ਦੇ ਸਿੱਖਾਂ ਅੰਦਰ ਫੁੱਟ ਪਾਉਣ ਦੀਆਂ ਗੋਂਦਾਂ ਗੁੰਦ ਰਿਹਾ ਹੈ। ਕਈ ਤਰ੍ਹਾਂ ਦੇ ਲੋਭ-ਲਾਲਚ ਦੇ ਕੇ ਸਿੱਖਾਂ ਨੂੰ ਉਨ੍ਹਾਂ ਦੇ ਭਰਾਵਾਂ ਨਾਲੋਂ ਨਿਖੇੜਨ ਦੀਆਂ ਚਾਲਾਂ ਚੱਲੀਆਂ ਜਾ ਰਹੀਆਂ ਹਨ। ਹਰਿਆਣੇ ਵਿਚਲੇ ਰਹਿ ਰਹੇ ਸਾਡੇ ਸਿੱਖ ਭਰਾਵਾਂ ਨੂੰ ਉਨ੍ਹਾਂ ਦੇ ਹਿੱਤਾਂ ਨੂੰ ਪਾਸੇ ਕਰਨ ਦੇ ਹਿਮਾਲਾ ਪਹਾੜ ਜਿੱਡੇ ਝੂਠ ਰਾਹੀਂ ਉਨ੍ਹਾਂ ਨੂੰ ਹਰਿਆਣੇ ਦੇ ਗੁਰਦੁਆਰਾ ਸਾਹਿਬਾਨ ਦੀ ਵੱਖਰੀ ਕਮੇਟੀ ਬਣਾਉਣ ਵਾਸਤੇ ਭਰਮਾਇਆ ਤੇ ਉਕਸਾਇਆ ਜਾ ਰਿਹਾ ਹੈ। ਸਾਨੂੰ ਸਮੂਹ ਸਿੱਖ ਭਰਾਵਾਂ ਨੂੰ ਐਸੇ ਸਮੇਂ ਡੂੰਘੀ ਵਿਚਾਰ ਅਤੇ ਉੱਚੀ-ਸੁੱਚੀ ਸੁਚੇਤਨਾ ਤੇ ਹੋਸ਼-ਹਵਾਸ ਕਾਇਮ ਰੱਖਣ ਵਾਸਤੇ ਉਚੇਚੇ ਤੌਰ ’ਤੇ ਯਤਨਸ਼ੀਲ ਹੋਣਾ ਚਾਹੀਦਾ ਹੈ। ਸਾਨੂੰ ਕਦਾਚਿਤ ਵੀ ਇਹ ਨਹੀਂ ਭੁੱਲਣਾ ਚਾਹੀਦਾ ਕਿ ਸ਼ਾਤਰ ਸ਼ਿਕਾਰੀ ਸ਼ਿਕਾਰ ਕਰਨ ਤੋਂ ਪਹਿਲਾਂ ਆਪਣੀ ਨਜ਼ਰ ਹੇਠ ਲਿਆਂਦੇ ਸ਼ਿਕਾਰ ਨੂੰ ਉਸ ਦੇ ਝੁੰਡ ਨਾਲੋਂ ਨਿਖੇੜ ਕੇ ਹੀ ਡਕਾਰਦਾ ਹੈ।

ਕਮਿਸ਼ਨਾਂ ਤੇ ਕਮੇਟੀਆਂ ਦੇ ਨਤੀਜਿਆਂ ਤੋਂ ਮਾੜਿਆਂ ਜਾਂ ਘੱਟ-ਗਿਣਤੀਆਂ ਨੂੰ ਨਾ ਕਦੇ ਇਨਸਾਫ਼ ਮਿਲਿਆ ਹੈ ਅਤੇ ਨਾ ਮਿਲਣ ਦੀ ਜ਼ਿਆਦਾ ਆਸ ਰੱਖਣੀ ਚਾਹੀਦੀ ਹੈ। ਸਿੱਖ ਕੌਮ ਦੇ ਹਰ ਬਸ਼ਰ ਨੂੰ ਇਹ ਨੁਕਤਾ ਪੱਕੀ ਤਰ੍ਹਾਂ ਪੱਲੇ ਬੰਨ੍ਹਣਾ ਚਾਹੀਦਾ ਹੈ ਕਿ ਅੱਜ **‘ਏਕਤਾ’, ਦ੍ਰਿੜ੍ਹ ਇਰਾਦਾ ਅਤੇ ਵਾਹਿਗੁਰੂ ਉੱਪਰ ਪੂਰਨ ਭਰੋਸਾ** ਹੀ ਐਸੀਆਂ ਸ਼ਕਤੀਆਂ ਹਨ ਜੋ ਕੌਮ ਨੂੰ ਅੱਗੇ ਲਿਜਾ ਸਕਦੀਆਂ ਹਨ। ਸੋ, ਇਸ ਨਾਜ਼ੁਕ ਸਮੇਂ ਸਾਨੂੰ ਸਭ ਨੂੰ ਵੱਧ ਤੋਂ ਵੱਧ ਇਤਫ਼ਾਕ ਤੇ ਏਕੇ ਦਾ ਸਬੂਤ ਦੇਣਾ ਚਾਹੀਦਾ ਹੈ। ਗੁਰੂ ਮਹਾਰਾਜ ਕਿਰਪਾ ਕਰਨ ਆਪਣੇ ਪਿਆਰੇ ਪੰਥ ਦੇ ਆਪ ਸਹਾਈ ਹੋਵਣ, ਇਹ ਸਾਡੀ ਸਭ ਦੀ ਅਰਦਾਸ ਹੋਣੀ ਚਾਹੀਦੀ ਹੈ। ਕਿਸੇ ਪਾਸ ‘ਹੋਸ਼’ ਦੀ ਬਹੁਲਤਾ ਹੋ ਸਕਦੀ ਹੈ, ਕਿਸੇ ਪਾਸ ‘ਜੋਸ਼’ ਦੀ। ਪਰ ਇਹ ‘ਹੋਸ਼’ ਅਤੇ ‘ਜੋਸ਼’ ਇਕੱਠੇ ਮਿਲ ਕੇ ਹੀ ਕਿਸੇ ਮੰਜ਼ਲ ਨੂੰ ਪ੍ਰਾਪਤ ਕਰ ਸਕਦੇ ਹਨ। ■

# ਸਿੱਖੀ ਦੀ ਸ਼ਾਨ ਸ੍ਰੀ ਹਰਿਮੰਦਰ ਸਾਹਿਬ

*-ਮੇਜਰ ਭਗਵੰਤ ਸਿੰਘ**

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਲਈ ਹਰ ਪ੍ਰਾਣੀ ਤਤਪਰ ਰਹਿੰਦਾ ਹੈ। ਇਸ ਦੀ ਰਚਨਾ ਤੋਂ ਲੈ ਕੇ ਹੁਣ ਤਕ ਇਸ ਦੇ ਦਰਸ਼ਨ-ਦੀਦਾਰਿਆਂ ਦਾ ਲਾਹਾ ਅਸੰਖਾਂ ਹੀ ਭਾਗਾਂ ਵਾਲੇ ਲੈ ਰਹੇ ਹਨ ਅਤੇ ਅਕਾਲ ਪੁਰਖ ਦਾ ਗੁਣ ਗਾਇਨ ਕੀਤਾ ਤੇ ਸੁਣਿਆ ਜਾ ਰਿਹਾ ਹੈ। ਇਸ ਅਮੋਲਕ ਅਸਥਾਨ ਨੂੰ ਗੁਰੂ ਸਾਹਿਬਾਨ ਦੀ ਅਗੰਮੀ ਚਰਨ-ਛੋਹ ਪ੍ਰਾਪਤ ਹੈ।

ਸ੍ਰੀ ਅੰਮ੍ਰਿਤਸਰ ਦਰਬਾਰ ਵਿਚ ਹਰ ਰੋਜ਼ ਦੇਸ਼ਾਂ-ਵਿਦੇਸ਼ਾਂ ਤੋਂ ਹਜ਼ਾਰਾਂ ਯਾਤਰੂ ਦਰਸ਼ਨਾਂ ਲਈ ਆਉਂਦੇ ਹਨ ਜਿੱਥੇ ਨਿਰੰਤਰ ਕੀਰਤਨ ਹੋਣ ਨਾਲ ਵਾਤਾਵਰਨ ਇਤਨਾ ਚੰਗਾ ਹੁੰਦਾ ਹੈ ਕਿ ਜੋ ਕੋਈ ਵੀ ਇਥੇ ਮੱਥਾ ਟੇਕਣ ਆਉਂਦਾ ਹੈ; ਉਸ ਨੂੰ ਸ਼ਾਂਤੀ ਮਿਲਦੀ ਹੈ। ਇਸ ਦੇ ਚਾਰੇ ਪਾਸੇ ਖੁੱਲ੍ਹਣ ਵਾਲੇ ਦਰਵਾਜ਼ੇ ਦੇਖ ਕੇ ਹਰ ਕੋਈ ਪ੍ਰਭਾਵਿਤ ਹੁੰਦਾ ਹੈ ਅਤੇ ਅਮੀਰ-ਗਰੀਬ ਦੋਨਾਂ ਵੱਲੋਂ ਇਕ ਕਤਾਰ ਵਿਚ ਬੈਠ ਕੇ ਲੰਗਰ ਛਕਣ ਦੀ ਪ੍ਰਥਾ ਯਾਤਰੂਆਂ ਦੇ ਮਨ 'ਤੇ ਗਹਿਰਾ ਅਸਰ ਪਾਉਂਦੀ ਹੈ।

ਪਰਮਾਤਮਾ ਦੇ ਨਾਲ ਸਹਿਜ-ਸੁਭਾਅ ਜੋੜ ਲੈਣ ਵਾਲਾ, ਪਾਵਨ ਗੁਰਬਾਣੀ ਦਾ ਰਾਗ, ਸੁਰ ਤੇ ਤਾਲ ਅੰਦਰ ਗੁਰੂ-ਘਰ ਦੇ ਪ੍ਰੀਤਵਾਨ ਰਾਗੀ-ਰਬਾਬੀ ਜਦੋਂ ਸਹਿਜ ਆਵੇਸ਼ ਅੰਦਰ ਕੀਰਤਨ ਕਰਦੇ ਹਨ ਤਾਂ ਸ੍ਰੋਤਿਆਂ ਨੂੰ ਜੋ ਅਨੰਦ ਮਹਿਸੂਸ ਹੁੰਦਾ ਹੈ ਉਹ ਅਕਥਨੀਯ ਹੁੰਦਾ ਹੈ ਕਿਉਂਕਿ ਪਵਿੱਤਰ ਕਥਨ ਹੈ :

*ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥* *(ਪੰਨਾ ੮੯੩)*

ਸ੍ਰੀ ਹਰਿਮੰਦਰ ਸਾਹਿਬ ਸਰਬ-ਸਾਂਝੀਵਾਲਤਾ ਦਾ ਪ੍ਰਤੀਕ ਹੈ। ਕੋਈ ਵੀ ਸ਼ਰਧਾਲੂ ਜਦੋਂ ਪੌੜੀਆਂ ਉਤਰ ਕੇ ਸ੍ਰੀ ਹਰਿਮੰਦਰ ਸਾਹਿਬ ਦੀ ਪਹਿਲੀ ਝਲਕ ਪਾਉਂਦਾ ਹੈ ਤਾਂ ਉਹ ਅਨੰਦਤ ਹੋ ਜਾਂਦਾ ਹੈ।

ਸ੍ਰੀ ਹਰਿਮੰਦਰ ਸਾਹਿਬ ਦੀ ਯਾਤਰਾ ਦੁਨੀਆਂ ਦੇ ਕੋਨੇ-ਕੋਨੇ ਤੋਂ ਆਉਣ ਵਾਲੀਆਂ ਰਾਜਨੀਤਕ, ਸਮਾਜਿਕ, ਧਾਰਮਿਕ ਖੇਤਰਾਂ ਦੀਆਂ ਨਾਮਵਰ ਸ਼ਖ਼ਸੀਅਤਾਂ ਕਰਦੀਆਂ ਰਹਿੰਦੀਆਂ ਹਨ ਅਤੇ ਸਾਧਾਰਨ ਲੋਕ ਜੋ ਇਹਦੀ ਸ਼ੋਭਾ ਸੁਣਦੇ ਹਨ ਉਹ ਬੜੇ ਹੀ ਚਾਅ, ਸ਼ਰਧਾ ਅਤੇ ਸਤਿਕਾਰ ਨਾਲ ਇਸ ਪਵਿੱਤਰ ਅਸਥਾਨ ਦੇ ਦਰਸ਼ਨ ਕਰ ਕੇ ਆਪਣਾ ਲੋਕ-ਪਰਲੋਕ ਸੁਆਰਨ ਲਈ ਵਹੀਰਾਂ ਬੰਨ੍ਹ ਕੇ ਤੁਰੇ ਆਉਂਦੇ ਹਨ। ਇਹ ਸਿਲਸਿਲਾ ਸਦੀਆਂ ਤੋਂ ਚੱਲਦਾ ਆ ਰਿਹਾ ਹੈ ਅਤੇ ਸਦੀਵ ਕਾਲ ਜਾਰੀ ਰਹੇਗਾ। ਸ. ਸਰੂਪ ਸਿੰਘ ਅਲੱਗ ('ਹਰਿਮੰਦਰ ਦਰਸ਼ਨ' ਸਫੇ ੩੫-੩੬) ਐਸੇ ਹੀ

** # 2/2, ਰਾਣੀ ਕਾ ਬਾਗ, ਨਜ਼ਦੀਕ ਸਟੇਟ ਬੈਂਕ, ਅੰਮ੍ਰਿਤਸਰ।*

ਇਕ ਯਾਤਰੂ ਦੇ ਅਨੁਭਵ ਨੂੰ ਕਮਲਬੱਧ ਕਰਦਿਆਂ ਲਿਖਦੇ ਹਨ:-

"ਜਦੋਂ ਅਸੀਂ ਪਰਕਰਮਾ ਵਿਚ ਦਾਖਲ ਹੋਏ ਅਤੇ ਅਸੀਂ ਆਪਣੇ ਸਿਰ ਸਤਿਕਾਰ ਵਜੋਂ ਝੁਕਾਏ ਤਾਂ ਅਦਭੁੱਤ ਰੌਸ਼ਨੀਆਂ ਵਿਚ ਸ਼ਿੰਗਾਰਿਆ ਪਵਿੱਤਰ ਸਰੋਵਰ ਦੀਆਂ ਕਲੋਲ ਕਰਦੀਆਂ ਨਿੱਕੀਆਂ-ਨਿੱਕੀਆਂ ਲਹਿਰਾਂ ਦੀ ਸੰਗਤ ਵਿਚ ਐਨ ਵਿਚਕਾਰ ਸਾਡੀ ਨਜ਼ਰੀਂ ਪਿਆ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ। ਇਹ ਆਤਮਿਕ ਅਨੰਦ ਦੇਣ ਵਾਲਾ ਅਲੌਕਿਕ ਨਜ਼ਾਰਾ ਦੇਖ ਕੇ ਮੇਰਾ ਮਿੱਤਰ ਇਕ ਵੀ ਕਦਮ ਅੱਗੇ ਨਹੀਂ ਸੀ ਪੁੱਟਣਾ ਚਾਹੁੰਦਾ ਤੇ ਇਸ ਦ੍ਰਿਸ਼ ਨੂੰ ਉਥੇ ਖੜ੍ਹ ਕੇ ਆਪਣੇ ਨੇਤਰਾਂ ਨਾਲ ਨਿਹਾਰਦੇ ਰਹਿਣਾ ਚਾਹੁੰਦਾ ਸੀ। ਉਹ ਅੱਖਾਂ ਝਪਕੇ ਬਿਨਾਂ ਟਿਕਟਿਕੀ ਲਗਾ ਕੇ ਇਕ ਬੁੱਤ ਬਣ ਕੇ ਸ੍ਰੀ ਹਰਿਮੰਦਰ ਸਾਹਿਬ ਦੇ ਰਮਣੀਕ ਤੇ ਸ਼ੋਭਨੀਕ ਦਰਸ਼ਨਾਂ ਵਿਚ ਵਲੀਨ ਹੋ ਗਿਆ। ਉਸ ਨੇ ਇਹ ਸ਼ਬਦ ਕਹੇ ਕਿ ਮੈਂ ਆਪਣੀ ਸਾਰੀ ਜ਼ਿੰਦਗੀ ਵਿਚ ਇਸ ਪ੍ਰਕਾਰ ਦੀ ਅਦੁੱਤੀ ਖ਼ੂਬਸੂਰਤੀ ਵਾਲੀ ਪਾਕੀਜ਼ਾ ਚੀਜ਼ ਪਹਿਲੇ ਕਦੇ ਨਹੀਂ ਦੇਖੀ।"

ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਦਾ ਇਤਿਹਾਸਕ ਵਿਵਰਣ ਜਾਂ ਹਾਲ ਪੜ੍ਹੀਏ-ਸੁਣੀਏ ਤਾਂ ਉੱਪਰ ਅੰਕਿਤ ਵਿਸ਼ਵਾਸ ਦਾ ਠੋਸ ਆਧਾਰ ਸਮਝ ਵਿਚ ਆਉਣ ਲੱਗਦਾ ਹੈ। ਅੰਮ੍ਰਿਤ ਸਰੋਵਰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮਾਂ ਨਾਲ ਵੱਡਾ ਤੇ ਡੂੰਘਾ ਕਰਵਾਇਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਪਾਵਨ ਸਰੋਵਰ ਦੇ ਵਿਚਕਾਰ ਸ੍ਰੀ ਹਰਿਮੰਦਰ ਸਾਹਿਬ ਬਣਵਾਇਆ, ਜਿਸ ਦਾ ਨੀਂਹ-ਪੱਥਰ ਗੁਰੂ ਮਹਾਰਾਜ ਨੇ ਮੁਸਲਮਾਨ ਦਰਵੇਸ਼ ਸਾਈਂ ਮੀਆਂ ਮੀਰ ਜੀ ਤੋਂ ਜਨਵਰੀ ੧੫੮੮ ਵਿਚ ਰਖਵਾਇਆ ਤੇ ੧੬੦੧ ਈ. ਵਿਚ ਇਹ ਕਾਰਜ ਮੁਕੰਮਲ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਪੰਜਵੇਂ ਪਾਤਸ਼ਾਹ ਜੀ ਨੇ ੧੬੦੪ ਵਿਚ ਸੰਪੂਰਨ ਕਰਵਾਈ। ੩੦ ਅਗਸਤ ੧੬੦੪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਸ ਪਾਵਨ ਅਸਥਾਨ 'ਤੇ ਸੁਭਾਇਮਾਨ ਕੀਤਾ ਅਤੇ ਬਾਬਾ ਬੁੱਢਾ ਜੀ ਨੂੰ ਪਹਿਲੇ ਗ੍ਰੰਥੀ ਹੋਣ ਦਾ ਮਾਣ ਬਖਸ਼ਿਸ਼ ਕੀਤਾ।

ਇਸ ਸ਼ੁਭ-ਕਰਮ ਨਾਲ ਨਵੀਂ-ਨਵੀਂ ਉਸਰੀ ਨਗਰੀ ਦੀ ਕਿਸਮਤ ਜਾਗ ਪਈ। ਸਾਰਾ ਸ਼ਹਿਰ ਪਾਵਨ ਪਵਿੱਤਰ ਗੁਰਬਾਣੀ ਦੇ ਪ੍ਰਕਾਸ਼ ਨਾਲ ਪ੍ਰਕਾਸ਼ਮਾਨ ਹੋ ਗਿਆ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ-ਲੇਵਾ ਸਿੱਖਾਂ ਦਾ ਕੇਂਦਰੀ ਅਸਥਾਨ ਬਣ ਗਿਆ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਜੈਸੇ ਗੁਰਸਿੱਖ ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਦੇ ਤੌਰ 'ਤੇ ਸਥਾਪਤ ਕਰਨ ਦੀ ਮਹਾਨ ਕਿਰਪਾ ਕੀਤੀ, ਜਿਨ੍ਹਾਂ ਨੇ ਮਗਰੋਂ ਇਸ ਅਸਥਾਨ ਦੀ ਪਵਿੱਤਰਤਾ ਅਤੇ ਸਿੱਖ ਸੰਗਤਾਂ ਦੀ ਸੁਰੱਖਿਅਤਾ ਵਾਸਤੇ ਆਪਣਾ ਬੰਦ-ਬੰਦ ਕਟਵਾ ਕੇ ਸਿੱਖ ਇਤਿਹਾਸ ਨੂੰ ਹੋਰ ਗੌਰਵਸ਼ਾਲੀ ਬਣਾਇਆ।

ਸਮੇਂ ਦੇ ਹਾਕਮਾਂ ਨੂੰ ਸਿੱਖਾਂ ਦਾ ਇਹ ਕੇਂਦਰੀ ਧਰਮ ਅਸਥਾਨ ਚੁੱਭਦਾ ਰਿਹਾ

ਅਤੇ ਉਹ ਇਸ ਨੂੰ ਮਿਟਾਉਣ ਦੇ ਬੁਰੇ ਇਰਾਦੇ ਧਾਰਦੇ ਰਹੇ ਅਤੇ ਉਨ੍ਹਾਂ ਨੂੰ ਅਮਲ ਵਿਚ ਵੀ ਲਿਆਉਂਦੇ ਰਹੇ। ਇਸ ਨੂੰ ਦੁਸ਼ਟਾਂ ਨੇ ਤੋਪਾਂ ਦੇ ਗੋਲਿਆਂ ਨਾਲ ਉਡਾਇਆ, ਪਵਿੱਤਰ ਸਰੋਵਰ ਨੂੰ ਕੂੜੇ-ਕਰਕਟ ਨਾਲ ਪੂਰਿਆ। ਪਰ ਸਿੱਖ, ਮੁਗ਼ਲ ਹਕੂਮਤ ਅਤੇ ਅਫ਼ਗਾਨ ਧਾੜਵੀਆਂ ਨੂੰ ਉਨ੍ਹਾਂ ਦੀਆਂ ਕੀਤੀਆਂ ਦਾ ਫਲ ਵੀ ਭੁਗਤਾਉਂਦੇ ਰਹੇ ਜਾਂ ਇਵੇਂ ਵੀ ਕਹਿ ਸਕਦੇ ਹਾਂ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਪਾਪ ਲੈ ਡੁੱਬੇ। ਇਸ ਨੂੰ ਤੋਪਾਂ ਨਾਲ ਉਡਾਉਂਦਿਆਂ ਕੰਕਰ ਵੱਜਣ ਨਾਲ ਜ਼ਖ਼ਮੀ ਹੋਇਆ ਅਬਦਾਲੀ ਜ਼ਖ਼ਮ ਦੇ ਨਾਸੂਰ ਬਣਨ ਨਾਲ ਮਰਿਆ। ਅੰਮ੍ਰਿਤਸਰ ਦੇ ਹਾਕਮ ਮੱਸਾ ਰੰਗੜ ਨੇ ਐਸੇ ਪਰਮ-ਪਵਿੱਤਰ ਅਸਥਾਨ ਵਿਚ ਨਾਚ-ਮੁਜਰੇ ਕਰਵਾਏ ਤਾਂ ਗੁਰੂ ਦੇ ਅਣਖੀਲੇ ਸਿੰਘਾਂ ਭਾਈ ਸੁੱਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ ਨੇ ਦੂਰ ਰਾਜਸਥਾਨ ਦੇ ਰੇਤਿਆਂ ਵਿੱਚੋਂ ਚੱਲ ਕੇ ਉਸ ਦਾ ਸਿਰ ਲਾਹ ਕੇ ਉਸ ਨੂੰ ਉਸ ਦੇ ਕੀਤੇ ਦੀ ਸਜ਼ਾ ਭੁਗਤਾਈ।

ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਹਦੂਦ ਵਿਚ ਕੇਂਦਰੀ ਅਸਥਾਨ ਦੇ ਨਾਲ-ਨਾਲ ਸਾਡੇ ਧਰਮ ਅਤੇ ਇਤਿਹਾਸ ਨਾਲ ਸੰਬੰਧ ਰੱਖਣ ਵਾਲੇ ਵੀ ਕਈ ਅਸਥਾਨ ਹਨ। ਸ੍ਰੀ ਹਰਿਮੰਦਰ ਸਾਹਿਬ ਦੇ ਬਿਲਕੁਲ ਸਾਹਮਣੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਨਾ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਜੈਸੇ ਗੁਰਸਿੱਖਾਂ ਦੀਆਂ ਸੇਵਾਵਾਂ ਲੈਂਦਿਆਂ ਕਰਵਾਈ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਣ ਵਾਲਾ ਹੁਕਮਨਾਮਾ ਸਮੂਹ ਸਿੱਖਾਂ ਵੱਲੋਂ ਗੁਰੂ-ਫ਼ਰਮਾਨ ਦੇ ਰੂਪ ਵਿਚ ਸਿਰ-ਮੱਥੇ ਸਵੀਕਾਰਿਆ ਜਾਂਦਾ ਹੈ।

ਸ੍ਰੀ ਦਰਬਾਰ ਸਾਹਿਬ ਦੀ ਹਦੂਦ ਅੰਦਰ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਵਿੱਤਰ ਇਮਾਰਤ ਦੇ ਪਿਛਲੇ ਪਾਸੇ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਦੀ ਸ਼ਹੀਦੀ ਦੀ ਯਾਦ ਵਿਚ ਉਸਾਰਿਆ ਅਸਥਾਨ ਹੈ। ਕੇਂਦਰੀ ਧਰਮ ਅਸਥਾਨ ਰਖਿਆ ਵਾਸਤੇ ਸਿਰਫ਼ ੩੦ ਸਿੰਘ ਸੂਰਬੀਰ, ਹਜ਼ਾਰਾਂ ਦੀ ਗਿਣਤੀ 'ਚ ਚੜ੍ਹ ਕੇ ਆਈ ਅਫ਼ਗਾਨ ਫੌਜ ਨਾਲ ਜੂਝਦੇ ਹੋਏ ਸ਼ਹੀਦੀਆਂ ਪਾ ਗਏ। ਸ੍ਰੀ ਦਰਬਾਰ ਸਾਹਿਬ ਕੰਪਲੈਕਸ ਦੇ ਅੰਦਰ ਹੀ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਯਾਦ 'ਚ ਗੁਰਦੁਆਰਾ ਸਾਹਿਬ ਮੌਜੂਦ ਹੈ, ਜਿੱਥੇ ਨਤਮਸਤਕ ਹੁੰਦੀਆਂ ਹੋਈਆਂ ਸੰਗਤਾਂ ਵੈਰਾਗ ਦੇ ਆਵੇਸ਼ ਵਿਚ ਨਜ਼ਰ ਆਉਂਦੀਆਂ ਹਨ। ਸਿੱਖ ਕੌਮ ਨੂੰ ਸ਼ਹੀਦੀਆਂ ਦੇ ਅਦੁੱਤੀ ਗੌਰਵਸ਼ਾਲੀ ਵਿਰਸੇ ਦੀ ਯਾਦ ਦਿਵਾਉਣ ਵਾਸਤੇ ਕੌਮ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਅਤੇ ਸ੍ਰੀ ਦਰਬਾਰ ਸਾਹਿਬ ਪ੍ਰਬੰਧਨ ਨੇ ਮਹਾਨ ਉੱਦਮ ਕਰ ਕੇ 'ਸਿੱਖ ਅਜਾਇਬ ਘਰ' ਸ੍ਰੀ ਦਰਬਾਰ ਸਾਹਿਬ ਦੀ ਉੱਤਰੀ ਬਾਹੀ ਵੱਲ ਉਸਰਵਾਇਆ ਹੋਇਆ ਹੈ, ਜੋ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਆਈ ਸੰਗਤ ਨੂੰ ਸਿੱਖ ਧਰਮ ਦੇ ਗੌਰਵਮਈ ਇਤਿਹਾਸ ਦੇ ਹੂ-ਬ-ਹੂ ਦਰਸ਼ਨ ਕਰਵਾਉਂਦਾ ਹੈ। ਇਹ ਸਭ ਵੇਖ ਕੇ ਕੌਮ ਦਾ ਸਿਰ ਉੱਚਾ ਹੋ ਜਾਂਦਾ ਹੈ।

■

# ਉਸਤਤਿ, ਨਿੰਦਾ ਤੇ ਖੁਸ਼ਾਮਦ

*-ਗਿਆਨੀ ਨਿਸ਼ਾਨ ਸਿੰਘ ਗੰਡੀਵਿੰਡ**

ਕਿਸੇ ਦੇ ਅੰਦਰਲੇ ਜਾਂ ਬਾਹਰਲੇ ਸ਼ੁਭ ਗੁਣਾਂ ਤੋਂ ਪ੍ਰਭਾਵਿਤ ਹੋ ਕੇ ਉਸ ਦੇ ਸਾਹਮਣੇ ਜਾਂ ਕਿਸੇ ਹੋਰ ਦੇ ਸਾਹਮਣੇ ਉਸ ਗੁਣਵਾਨ ਦੇ ਗੁਣਾਂ ਦੀ ਚਰਚਾ ਭਾਵ ਸਿਫ਼ਤ ਕਰਨ ਨੂੰ 'ਉਸਤਤਿ' ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਦਿਲੀ-ਰੰਜਸ਼ ਜਾਂ ਈਰਖਾ, ਦਵੈਸ਼ ਤੇ ਸਾੜੇ ਆਦਿ ਦੀ ਅੱਗ ਵਿਚ ਸੜ-ਬਲ ਰਹੇ ਮਨ ਦੇ ਸੁਭਾਉ ਕਾਰਨ ਕਿਸੇ ਗੁਣਵਾਨ ਤੇ ਉੱਚੇ-ਸੁੱਚੇ ਆਚਰਣ ਵਾਲੇ ਵਿਅਕਤੀ ਅਤੇ ਕਿਸੇ ਧਰਮ, ਮਜ਼ਹਬ, ਅੰਦਰਲੇ ਚੰਗੇ ਅਸੂਲਾਂ ਨੂੰ ਜਾਣਦਿਆਂ-ਬੁੱਝਦਿਆਂ ਹੋਇਆਂ ਵੀ ਉਸ ਬਾਰੇ ਬੁਰਾ-ਭਲਾ ਕਹਿਣ ਭਾਵ ਉਸ ਦੀ ਬਖਤੋਈ ਕਰਨ ਨੂੰ 'ਨਿੰਦਾ' ਕਿਹਾ ਜਾਂਦਾ ਹੈ।

ਜੇ (ਕਈ ਵਾਰ) ਮਨੁੱਖ ਕਿਸੇ ਆਪਣੇ-ਬੇਗਾਨੇ ਜਾਂ ਕਿਸੇ ਵੈਰੀ, ਮਿੱਤਰ ਦੇ ਔਗੁਣ ਜਾਂ ਉਸ ਦੇ ਚਰਿੱਤਰ ਹੀਣ ਹੋਣ ਬਾਰੇ ਚੰਗੀ ਤਰ੍ਹਾਂ ਜਾਣਦਿਆਂ ਹੋਇਆਂ ਵੀ (ਡਰਦਿਆਂ ਜਾਂ ਨਿੱਜ-ਸੁਆਰਥ ਦੀ ਪ੍ਰਾਪਤੀ ਵਾਸਤੇ) ਉਸ ਦੇ ਸੋਹਿਲੇ ਗਾਈ ਜਾਵੇ (ਤਾਂ ਉਸ) ਨੂੰ 'ਚਾਪਲੂਸੀ' ਜਾਂ 'ਖੁਸ਼ਾਮਦ' ਕਿਹਾ ਜਾਂਦਾ ਹੈ।

ਜੇਕਰ ਕੋਈ ਮਨੁੱਖ ਕਿਸੇ ਨਾਲ ਪ੍ਰੇਮ-ਲਗਾਓ ਹੋਣ ਕਰਕੇ ਜਾਂ ਕਿਸੇ ਪਾਸੋਂ ਲੋੜਾਂ ਪੂਰੀਆਂ ਹੋਈਆਂ ਹੋਣ ਕਰਕੇ ਜਾਂ ਲੋੜਾਂ ਪੂਰੀਆਂ ਹੋਣ ਦੀ ਆਸ ਕਰਕੇ ਆਪਣੀ ਬੁਧਿ ਅਨੁਸਾਰ ਕਰ ਤਾਂ ਉਸ ਦੀ ਉਸਤਤਿ ਰਿਹਾ ਹੋਵੇ, ਲੇਕਿਨ ਉਸ ਉਸਤਤਿ ਵਿੱਚੋਂ ਪ੍ਰਗਟਾਵਾ ਨਿੰਦਿਆ ਦਾ ਹੋ ਰਿਹਾ ਹੋਵੇ ਤਾਂ ਐਸਾ ਵਿਅਕਤੀ ਆਪਣੀ ਸਿਆਣਪ ਨਹੀਂ ਬਲਕਿ ਮੂਰਖਤਾ ਦਰਸਾ ਰਿਹਾ ਹੁੰਦਾ ਹੈ। ਗੁਰੂ-ਘਰ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਸਮਝਾਉਂਦੇ ਹਨ:

*ਜੈਸੇ ਅਨਿਕ ਫਨੰਗ ਫਨਗ੍ਰ ਭਾਰ ਧਰਨ ਧਾਰੀ,*
*ਤਾਹੀ ਗਿਰਵਰਧਰ ਕਹੈ ਕਉਨ ਬਡਾਈ ਹੈ ।*
*ਜਾਕੋ ਏਕ ਬਾਵਰੋ ਬਿਸੁ ਨਾਮੁ ਨਾਥੁ ਕਹਾਵੈ,*
*ਤਾਹਿ ਬ੍ਰਿਜਨਾਥ ਕਹੇ ਕਉਨ ਅਧਿਕਾਈ ਹੈ ।*
*ਅਨਿਕ ਅਕਾਰ ਓਅੰਕਾਰ ਕੇ ਬ੍ਰਿਥਾਰੇ,*
*ਤਾਹਿ ਨੰਦ ਨੰਦਨ ਕਹੇ ਕਉਨ ਬਡਾਈ ਹੈ ।*
*ਜਾਨਤ ਉਸਤਤਿ ਕਰਤ ਨਿੰਦਿਆ ਅੰਧ ਮੂੜ,*
*ਐਸੇ ਅਰਾਧਬੇ ਤੇ ਮੋਨਿ ਸੁਖਦਾਈ ਹੈ॥੫੫੬॥* *(ਕਬਿੱਤ)*

ਉਸਤਤਿ 'ਫੁੱਲ' ਸਮਾਨ ਹੈ ਅਤੇ ਨਿੰਦਾ 'ਕੰਡੇ' ਸਮਾਨ ਹੈ। ਫੁੱਲ ਖੁਸ਼ਬੋ

** ਗ੍ਰੰਥੀ, ਗੁਰਦੁਆਰਾ ਸਾਹਿਬ ਬੀੜ ਬਾਬਾ ਬੁੱਢਾ ਜੀ, ਠੱਠਾ (ਤਰਨਤਾਰਨ)।*

ਵੰਡਦਾ ਹੈ ਤੇ ਕੰਡਾ 'ਦੁੱਖ-ਪੀੜ'। ਇਸ ਵਾਸਤੇ ਹਰ ਮਨੁੱਖ ਚਾਹੁੰਦਾ ਹੈ ਕਿ ਉਸਤਤਿ (ਫੁੱਲ) ਮੇਰੇ ਕੋਲ ਹੋਵੇ ਤੇ ਨਿੰਦਾ (ਕੰਡਾ) ਕਿਸੇ ਹੋਰ ਕੋਲ ਭਾਵ ਹਰ ਪਾਸੇ, ਹਰ ਸਮੇਂ ਉਸਤਤਿ ਮੇਰੀ ਹੋਵੇ ਤੇ ਨਿੰਦਾ ਕਿਸੇ ਹੋਰ ਦੀ ਹੋਵੇ। ਆਪਣੀ ਉਸਤਤਿ ਤੇ ਨਿੰਦਾ ਦੂਸਰੇ ਦੀ ਸੁਣ-ਸੁਣ ਕੇ ਕਦੇ ਕੰਨ ਨਹੀਂ ਰੱਜਦੇ। ਜੇਕਰ ਨਿੰਦਾ (ਕੰਡੇ) ਦੀ ਚੋਭ ਨਾਲ ਕਿਸੇ ਭਲੇ ਪੁਰਖ ਨੂੰ ਆਪਣੇ ਹਾਸੇ-ਖੁਸ਼ੀ ਵਾਸਤੇ ਰੁਆਇਆ ਹੋਵੇ ਤਾਂ ਉਸ ਦੇ ਰੋਣ 'ਤੇ ਆਪਣੇ ਹਾਸੇ ਦੀ ਆਵਾਜ਼ ਸੁਣ ਕੇ ਵੀ ਮਨੁੱਖ ਨੂੰ ਤ੍ਰਿਪਤੀ ਨਹੀਂ ਹੁੰਦੀ:

*ਅੱਖੀਂ ਵੇਖਿ ਨ ਰਜੀਆ ਬਹੁ ਰੰਗ ਤਮਾਸੇ।*
*ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ।* *(ਵਾਰ ੨੭:੯)*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੱਸਦੇ ਹਨ:

*ਅਸੰਖ ਨਿੰਦਕ ਸਿਰਿ ਕਰਹਿ ਭਾਰੁ॥* *(ਪੰਨਾ ੪)*

ਬੇਗਿਣਤ ਨਿੰਦਕ ਆਪਣੇ ਸਿਰ ਉੱਪਰ ਦੂਜਿਆਂ ਦੇ ਪਾਪਾਂ ਦਾ ਬੋਝ ਬਗੈਰ ਕਿਸੇ ਮਜ਼ੂਰੀ ਦੇ ਚੁੱਕ ਕੇ (ਢੋਂਦੇ) ਹਨ। ਗਿਆਨ ਰੂਪੀ ਨੇਤਰਾਂ ਤੋਂ ਹੀਣੇ ਮਨਮੁਖ ਹਰ ਵੇਲੇ ਆਪਣੇ ਮਨ ਵਿਚ ਨਿੰਦਾ ਵਰਗੇ ਖੋਟੇ ਸੰਕਲਪ ਉਠਾ ਕੇ ਆਤਮਘਾਤ ਕਰਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸਮਝਾ ਰਹੇ ਹਨ:

*ਮਨਮੁਖਿ ਅੰਧੇ ਸੁਧਿ ਨ ਕਾਈ॥ ਆਤਮ ਘਾਤੀ ਹੈ ਜਗਤ ਕਸਾਈ॥*
*ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ॥*
*(ਪੰਨਾ ੧੧੮)*

ਜੇਕਰ ਕੋਈ ਨਿੰਦਕ ਆਪਣੇ ਸੁਭਾਉ ਮੁਤਾਬਕ ਸਾਡੇ ਸਾਹਮਣੇ ਕਿਸੇ ਦੀ ਨਿੰਦਿਆ ਕਰਦਾ ਹੈ ਤਾਂ ਸਾਨੂੰ ਉਸ ਨੂੰ ਵਰਜਣਾ ਚਾਹੀਦਾ ਹੈ, ਅਗਰ ਕੋਈ ਨਿੰਦਕ ਕਿਸੇ ਦੀ ਨਿੰਦਿਆ ਕਰਨ ਵਾਸਤੇ ਖੋਤੇ ਵਾਂਗ ਅੜੀ ਕਰ ਬੈਠੇ ਤਾਂ ਜਿੱਥੇ ਨਿੰਦਕ ਦਾ ਸਾਥ ਛੱਡ ਦੇਣਾ ਚਾਹੀਦਾ ਹੈ, ਉਥੇ ਉਸ ਨੂੰ ਸ਼ਹੀਦਾਂ ਦੇ ਸਿਰਤਾਜ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਸ਼ਬਦ ਤੋਂ ਜਾਣੂ ਕਰਵਾਉਣਾ ਵੀ ਜ਼ਰੂਰੀ ਬਣਦਾ ਹੈ:

*ਅਰੜਾਵੈ ਬਿਲਲਾਵੈ ਨਿੰਦਕੁ॥*
*ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ॥*
*ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ॥*
*ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ॥* *(ਪੰਨਾ ੩੭੩)*

ਨਿੰਦਕ ਕਿਸੇ ਮਨੁੱਖ ਦੇ ਔਗੁਣ ਨੂੰ ਵੇਖ ਕੇ ਖੁਸ਼ ਹੁੰਦਾ ਹੈ ਅਤੇ ਕਿਸੇ ਦੇ ਗੁਣ ਨੂੰ ਵੇਖ-ਸੁਣ ਕੇ ਦੁਖੀ ਹੁੰਦਾ ਹੈ। ਕਿਸੇ ਦੀ ਬੁਰਾਈ ਕਰਨ ਦੀ ਵਿਉਂਤ ਸੋਚਦਿਆਂ-ਸੋਚਦਿਆਂ ਇਕ ਦਿਨ ਨਿੰਦਕ ਆਤਮਿਕ ਮੌਤੇ ਮਰ ਜਾਂਦਾ ਹੈ। ਜਿਵੇਂ ਕੱਲਰ ਦੀ ਕੰਧ ਕਿਰ-ਕਿਰ ਕੇ ਡਿੱਗ ਪੈਂਦੀ ਹੈ:

*ਨਿੰਦਕੁ ਐਸੇ ਹੀ ਝਰਿ ਪਰੀਐ॥*

*ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ॥* *(ਪੰਨਾ ੮੨੩)*

ਸਤਿਗੁਰੂ ਪਾਤਸ਼ਾਹ ਦੇ ਬਚਨ ਹਨ:

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥*
*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥* *(ਪੰਨਾ ੭੫੫)*

ਭਾਵ ਕਿਸੇ ਦੀ ਨਿੰਦਾ ਕਰਨੀ ਚੰਗੀ ਗੱਲ ਨਹੀਂ ਪਰ ਮਨ ਦੇ ਪਿੱਛੇ ਤੁਰਨ ਵਾਲੇ ਮੂਰਖ (ਮਨੁੱਖ) ਨਿੰਦਿਆ ਕਰਕੇ ਹਰ ਪਾਸੇ (ਹਰ ਥਾਂ) ਬਦਨਾਮੀ ਖੱਟਦੇ ਹਨ ਅਤੇ ਭਿਆਨਕ ਕਸ਼ਟ (ਨਰਕ) ਵਿਚ ਪੈਂਦੇ ਹਨ:

*ਜਿਨ ਅੰਦਰਿ ਨਿੰਦਾ ਦੁਸਟੁ ਹੈ ਨਕ ਵਢੇ ਨਕ ਵਢਾਇਆ॥*
*ਮਹਾ ਕਰੂਪ ਦੁਖੀਏ ਸਦਾ ਕਾਲੇ ਮੁਹ ਮਾਇਆ॥* *(ਪੰਨਾ ੧੨੪੪)*

ਨਿੰਦਕ ਮਨੁੱਖ ਨਿੰਦਾ ਕਰ ਕਰ ਕੇ:

*ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ॥*
*ਈਹਾ ਸੁਖੁ ਨਹੀ ਦਰਗਹ ਢੋਈ ਜਮ ਪੁਰਿ ਜਾਇ ਪਚਾਵੈ॥੧॥*
*ਨਿੰਦਕਿ ਅਹਿਲਾ ਜਨਮੁ ਗਵਾਇਆ॥*
*ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ॥* *(ਪੰਨਾ ੩੮੦)*

ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਕਹਿੰਦੇ ਹਨ ਕਿ ਨਿੰਦਕ ਦੂਸਰਿਆਂ ਦੀ ਨਿੰਦਿਆ ਕਰ-ਕਰ ਕੇ ਉਨ੍ਹਾਂ ਦੇ ਮੰਦ-ਕਰਮਾਂ ਦੀ ਮੈਲ ਤਾਂ ਧੋਂਦਾ ਹੀ ਹੈ, ਸਗੋਂ ਉਹ ਮਾਇਆ ਵੇੜਿਆ ਮਨੁੱਖ ਪਰਾਈ ਮੈਲ ਖਾਣ ਦਾ ਆਦੀ ਵੀ ਬਣ ਜਾਂਦਾ ਹੈ:

*ਨਿੰਦਕੁ ਨਿੰਦਾ ਕਰਿ ਮਲੁ ਧੋਵੈ ਓਹੁ ਮਲਭਖੁ ਮਾਇਆਧਾਰੀ॥*
*ਸੰਤ ਜਨਾ ਕੀ ਨਿੰਦਾ ਵਿਆਪੇ ਨਾ ਉਰਵਾਰਿ ਨ ਪਾਰੀ॥* *(ਪੰਨਾ ੫੦੭)*

ਨਿੰਦਿਆ ਕਿਸੇ ਦੀ ਵੀ ਕਰਨੀ ਚੰਗੀ ਨਹੀਂ ਹੁੰਦੀ, ਪਰ ਗੁਰੂ ਜੀ ਦੀ ਨਿੰਦਿਆ ਕਰਨੀ ਬਹੁਤ ਭੈੜਾ (ਖੋਟਾ) ਕਰਮ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਮੈਂ ਉਸ (ਮਨੁੱਖ) 'ਤੇ ਘੋਲੀ ਤੇ ਵਾਰਨੇ ਜਾਂਦਾ ਹਾਂ ਜੋ ਕਿਸੇ ਦੀ ਨਿੰਦਾ ਹੁੰਦੀ ਨਾ ਸੁਣੇ ਅਤੇ ਦੂਸਰਿਆਂ ਨੂੰ ਵੀ ਨਿੰਦਾ ਸੁਣਨ ਤੋਂ ਹਟਾਵੇ:

*ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪੁ ਹਟਾਵੈ।*
*ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ।* *(ਵਾਰ ੧੨:੪)*

ਹਾਂ, ਇਥੇ ਇਕ ਗੱਲ ਜ਼ਰੂਰ ਯਾਦ ਰੱਖਣੀ ਬਣਦੀ ਹੈ ਕਿ ਜੇ ਕੋਈ ਮਨੁੱਖ ਸੰਤ, ਗੁਰੂ, ਪਰਉਪਕਾਰੀ ਜਾਂ ਇਕ ਚੰਗਾ ਬੰਦਾ ਹੋਣ ਦਾ ਢੌਂਗ ਰਚ ਰਿਹਾ ਹੋਵੇ ਤਾਂ ਉਸ ਵੱਲੋਂ ਭੋਲੇ-ਭਾਲੇ ਲੋਕਾਂ ਨਾਲ ਕੀਤੀ ਜਾ ਰਹੀ ਹੇਰਾਫੇਰੀ, ਛਲ-ਕਪਟ, ਮਾਰ-ਕੁਟਾਈ ਜਾਂ ਉਸ ਦੇ ਨਸ਼ਈ ਤੇ ਵਿਭਚਾਰੀ ਹੋਣ ਬਾਰੇ ਪੱਕੇ (ਸਬੂਤਾਂ ਦੇ) ਤੌਰ 'ਤੇ ਪਤਾ ਲੱਗ ਜਾਵੇ ਤਾਂ ਉਸ ਮਨੁੱਖ ਦੀ ਅਸਲੀਅਤ ਦੁਨੀਆਂ ਦੇ ਸਾਹਮਣੇ ਲਿਆਉਣੀ ਨਿੰਦਾ ਨਹੀਂ ਸਗੋਂ ਸੂਰਮਤਾਈ ਹੋਵੇਗੀ। ਆਪਣੇ ਆਪ ਨੂੰ ਸੰਤ, ਗੁਰੂ ਕਹੇ-ਕਹਾ ਰਹੇ ਦੇ

ਅੰਦਰਲੇ-ਬਾਹਰਲੇ ਗੁਣ ਗੁਰਮਤਿ ਦੀ ਕਸਵੱਟੀ 'ਤੇ ਪਰਖਣੇ ਵੀ ਅਤੀ ਜ਼ਰੂਰੀ ਹਨ:

*ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥*
*ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥* *(ਪੰਨਾ ੧੩੭੮)*

ਗੁਰ-ਪਰਮੇਸ਼ਰ ਦੇ ਰੰਗ ਵਿਚ ਰੰਗੀਆਂ ਆਤਮਾਵਾਂ ਨਿੰਦਕ ਵੱਲੋਂ ਕੀਤੀ ਨਿੰਦਾ ਦਾ ਜਵਾਬ ਨਿੰਦਾ ਵਿਚ ਨਹੀਂ ਦੇਂਦੀਆਂ, ਸਗੋਂ ਉਨ੍ਹਾਂ ਨੂੰ ਆਪਣੀ ਨਿੰਦਿਆ ਹੁੰਦੀ ਬਹੁਤ ਪਿਆਰੀ ਲੱਗਦੀ ਹੈ। ਪ੍ਰਭੂ ਦੇ ਪਿਆਰੇ ਤਾਂ ਉੱਚੀ ਆਵਾਜ਼ ਵਿਚ ਕਹਿੰਦੇ ਹਨ:

*ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ॥*
*ਨਿੰਦਾ ਜਨ ਕਉ ਖਰੀ ਪਿਆਰੀ॥ ਨਿੰਦਾ ਬਾਪੁ ਨਿੰਦਾ ਮਹਤਾਰੀ॥੧॥ ਰਹਾਉ॥*
*ਨਿੰਦਾ ਹੋਇ ਤ ਬੈਕੁੰਠਿ ਜਾਈਐ॥ ਨਾਮੁ ਪਦਾਰਥੁ ਮਨਹਿ ਬਸਾਈਐ॥*
*ਰਿਦੈ ਸੁਧ ਜਉ ਨਿੰਦਾ ਹੋਇ॥ ਹਮਰੇ ਕਪਰੇ ਨਿੰਦਕੁ ਧੋਇ॥੧॥*
*ਨਿੰਦਾ ਕਰੈ ਸੁ ਹਮਰਾ ਮੀਤੁ॥ ਨਿੰਦਕ ਮਾਹਿ ਹਮਾਰਾ ਚੀਤੁ॥*
*ਨਿੰਦਕੁ ਸੋ ਜੋ ਨਿੰਦਾ ਹੋਰੈ॥ ਹਮਰਾ ਜੀਵਨੁ ਨਿੰਦਕੁ ਲੋਰੈ॥੨॥*
*ਨਿੰਦਾ ਹਮਰੀ ਪ੍ਰੇਮ ਪਿਆਰੁ॥ ਨਿੰਦਾ ਹਮਰਾ ਕਰੈ ਉਧਾਰੁ॥*
*ਜਨ ਕਬੀਰ ਕਉ ਨਿੰਦਾ ਸਾਰੁ॥ ਨਿੰਦਕੁ ਡੂਬਾ ਹਮ ਉਤਰੇ ਪਾਰਿ॥੩॥*
*(ਪੰਨਾ ੩੩੯)*

ਜਿੰਨਾ ਕਿਸੇ ਦੀ ਨਿੰਦਾ ਕਰਨੀ ਮੰਦ-ਕਰਮ ਹੈ, ਓਨਾ ਹੀ ਕਿਸੇ ਦੀ ਖੁਸ਼ਾਮਦ ਕਰਨਾ ਵੀ ਮੰਦ-ਕਰਮ ਹੈ, ਪਰ ਵੇਖਿਆ ਜਾਵੇ ਤਾਂ ਜਿੰਨਾ ਅੱਜ ਦਾ ਮਨੁੱਖ ਕਿਸੇ ਦੀ ਨਿੰਦਾ ਕਰਨ ਵਿਚ ਗ੍ਰਸਿਆ ਹੋਇਆ ਹੈ ਓਨਾ ਹੀ ਆਪਣੇ ਸੁਆਰਥ ਹਿਤ ਕਿਸੇ ਦੀ ਖੁਸ਼ਾਮਦ ਕਰਨ ਵਿਚ ਰੁੱਝਾ ਰਹਿੰਦਾ ਹੈ।

'ਐਡਮੰਡ ਬਰਕ' ਦਾ ਕਥਨ ਹੈ ਕਿ 'ਖੁਸ਼ਾਮਦ ਕਰਨ ਤੇ ਕਰਵਾਉਣ ਵਾਲਾ ਦੋਨੋਂ ਹੀ ਭ੍ਰਿਸ਼ਟ ਹੁੰਦੇ ਹਨ।'

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸਮਝਾਉਂਦੇ ਹਨ ਕਿ ਮਨੁੱਖ:

*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥* *(ਪੰਨਾ ੨੧੯)*

ਭਾਵ ਜਿਸ ਮਨੁੱਖ ਨੇ ਅਸਲੀਅਤ ਲੱਭ ਲਈ ਹੈ ਉਹ ਨਾ ਕਿਸੇ ਮਨੁੱਖ ਦੀ ਉਸਤਤਿ (ਖੁਸ਼ਾਮਦ) ਕਰਦਾ ਹੈ ਨਾ ਹੀ ਕਿਸੇ ਦੀ ਨਿੰਦਾ (ਬਖਤੋਈ), ਸਗੋਂ ਉਹ ਐਸੀ ਆਤਮਿਕ ਅਵਸਥਾ ਲੱਭਦਾ ਹੈ ਜਿਥੇ ਕਿਸੇ ਪ੍ਰਕਾਰ ਦੀ ਕੋਈ ਵਾਸ਼ਨਾ ਪੋਹ ਨਹੀਂ ਸਕਦੀ। ਪਰ ਐਸੀ ਔਖੀ ਖੇਡ ਖੇਡਣ ਦੀ ਸਮਝ ਕਿਸੇ ਵਿਰਲੇ ਮਨੁੱਖ ਨੂੰ ਹੀ ਗੁਰੂ ਦੀ ਸ਼ਰਣ ਪੈ ਕੇ ਨਸੀਬ ਹੁੰਦੀ ਹੈ।

ਬਹੁਤੇ ਬੇਸਮਝ ਲੋਕ ਦੂਸਰਿਆਂ ਪਾਸੋਂ ਆਪਣੀ ਉਸਤਤਿ (ਖੁਸ਼ਾਮਦ) ਕਰਵਾ/ ਸੁਣ ਕੇ ਅਨੰਦ ਲੈਂਦੇ ਹਨ, ਪਰ ਸਚਿਆਰ ਪੁਰਖ ਤਾਂ ਚਾਹੁੰਦਾ ਹੈ ਕਿ ਜਿਹੜੇ ਮੇਰੇ

ਕੰਡਿਆਂ (ਔਗੁਣਾਂ) ਨੂੰ ਫੁੱਲ (ਗੁਣ) ਆਖ ਕੇ ਮੇਰੀ ਆਤਮਾ ਨੂੰ ਦੁੱਖ ਦੇਂਦੇ ਹਨ ਕਿੰਨਾ ਚੰਗਾ ਹੋਵੇ ਉਹ ਮੇਰੀਆਂ ਕਮੀਆਂ/ਕਮਜ਼ੋਰੀਆਂ ਨੂੰ ਬੇਝਿੱਜਕ ਹੋ ਕੇ ਮੈਨੂੰ ਦੱਸਣ ਤਾਂ ਜੋ ਮੈਨੂੰ ਆਪਣੀਆਂ ਭੁੱਲਾਂ/ਕਮਜ਼ੋਰੀਆਂ ਦਾ ਪਤਾ ਚੱਲ ਸਕੇ। ਇਕ ਅਦੀਬ ਦੇ ਬੜੇ ਸੁੰਦਰ ਬੋਲ ਹਨ—

*ਅਜ਼ ਸੋਹਬਤੇ ਦੋਸਤੋ ਰੰਜਮ,*
*ਕਿ ਇਖ਼ਲਾਕ ਬ ਦਮ ਹੁਸਨ ਨੁਮਾਇਦ।*
*ਐਬਮ ਹੁਨਰੋ ਕਮਾਲ ਬੀਨਦ,*
*ਖਾਰਮ ਗੁਲ ਯਾਸਮੀ ਨੁਮਾਇਦ।*
*ਕੋ ਦੁਸ਼ਮਨ ਸੌਖ਼ੇ ਚਸ਼ਮ ਬੇਬਾਕ,*
*ਤਾ ਐਬੇ ਮਰਾ ਬ ਮਨ ਨੁਮਾਇਦ।*

ਖੁਸ਼ਾਮਦੀ ਤੇ ਬੇਪਰਵਾਹ ਸੱਜਣਾਂ-ਮਿੱਤਰਾਂ ਬਾਰੇ ਹਾਸ਼ਮ ਜੀ ਦੱਸਦੇ ਹਨ—

*ਇਕ ਬਹਿ ਕੋਲ ਖੁਸ਼ਾਮਦ ਕਰਦੇ, ਪਰ ਗਰਜ਼ਾ ਹੋਣ ਕਮੀਨੇ।*
*ਇਕ ਬੇਪਰਵਾਹ ਨਾ ਪਾਸ ਖਲੋਵਣ, ਪਰ ਹੋਵਣ ਯਾਰ ਨਗੀਨੇ।*

ਕਿਸੇ ਔਗਣਹਾਰ ਪੁਰਖ ਤੋਂ ਡਰਦਿਆਂ ਜਾਂ ਕਿਸੇ ਲਾਲਚ ਵੱਸ ਹੋ ਕੇ ਉਸ ਦੀ ਖੁਸ਼ਾਮਦ ਕਰਨੀ ਸਿਆਣੇ ਬੰਦਿਆਂ ਦਾ ਕੰਮ ਨਹੀਂ ਹੈ। ਜਿੱਥੇ ਸਚਿਆਰ ਪੁਰਖ ਚੰਗੇ ਨੂੰ ਮੰਦਾ ਨਹੀਂ ਕਹਿੰਦੇ, ਉਥੇ ਉਹ ਮੰਦੇ ਨੂੰ ਮੰਦਾ ਕਹਿਣ ਤੋਂ ਵੀ ਨਹੀਂ ਝਿਜਕਦਾ। ਜਦੋਂ ਸਿੱਖ ਗੁਰੂ ਦੇ ਸਨਮੁਖ ਹੋ ਕੇ ਜੀਵਨ-ਜੁਗਤ ਨੂੰ ਸਮਝ ਲੈਂਦਾ ਹੈ ਤਾਂ ਉਹ ਫਿਰ ਨਾ ਕਿਸੇ ਦੀ ਨਿੰਦਾ ਤੇ ਖੁਸ਼ਾਮਦ ਕਰਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਮਝਾ ਰਹੇ ਹਨ:

*ਗੁਰਮੁਖਿ ਬੂਝੈ ਸਬਦਿ ਪਤੀਜੈ॥ ਉਸਤਤਿ ਨਿੰਦਾ ਕਿਸ ਕੀ ਕੀਜੈ॥*
*ਚੀਨਹੁ ਆਪੁ ਜਪਹੁ ਜਗਦੀਸਰੁ ਹਰਿ ਜਗੰਨਾਥੁ ਮਨਿ ਭਾਇਆ॥ (ਪੰਨਾ ੧੦੪੧)*

ਪ੍ਰਭੂ ਦਾ ਪਿਆਰਾ (ਸਿੱਖ) ਸਤਿਗੁਰੂ ਪਾਤਸ਼ਾਹ ਦੀ ਸ਼ਰਣ ਪੈ ਕੇ ਜਾਣ ਗਿਆ ਹੈ ਕਿ ਕਿਸੇ ਦੀ ਨਿੰਦਿਆ ਕਰਨਾ ਮੂਰਖਾਂ ਦਾ ਕੰਮ ਹੈ। ਜਿਵੇਂ ਚਿੱਕੜ ਨਾਲ ਚਿੱਕੜ ਸਾਫ਼ ਨਹੀਂ ਹੁੰਦਾ ਤਿਵੇਂ ਹੀ ਆਪਣੇ ਨਿੰਦਕ ਦੀ ਨਿੰਦਾ ਕਰਨ ਨਾਲ ਹਿਰਦਾ ਸਵੱਛ ਨਹੀਂ ਰਹਿੰਦਾ। ਗੁਰਮਤਿ ਅਨੁਸਾਰੀ ਸੁਭਾਅ ਮੁਤਾਬਕ:

*ਹਰਿ ਜਨੁ ਰਾਮ ਨਾਮ ਗੁਨ ਗਾਵੈ॥*
*ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ॥ (ਪੰਨਾ ੭੧੯)*

ਰੱਬ ਦੇ ਪਿਆਰਿਆ! ਕਿਸੇ ਮਨੁੱਖ ਦੀ ਥਾਂ ਪ੍ਰਭੂ ਪਿਆਰੇ ਦੀ ਉਸਤਤਿ ਕਰਦਿਆਂ ਇੱਕ ਚਿਤ ਹੋ ਕੇ ਜਪਿਆ ਕਰ:

*ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥*
*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥... (ਪੰਨਾ ੬)* ■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਦਰਤ ਪਿਆਰ

*-ਪ੍ਰੋ. ਦਇਆਬੀਰ ਸਿੰਘ ਐਮ.ਏ.*

ਕੁਦਰਤ ਤੇ ਮਨੁੱਖ ਦਾ ਪਰਸਪਰ ਬੜਾ ਸੰਬੰਧ ਹੈ। ਅਸਲ ਵਿਚ ਮਨੁੱਖ ਕੁਦਰਤ ਦਾ ਹੀ ਅੰਸ਼ ਹੈ, ਪਰ ਸੱਭਿਅਤਾ ਦੇ ਵਿਕਾਸ ਨਾਲ ਉਸ ਤੋਂ ਵੱਖ ਹੋ ਖਲੋਤਾ ਹੈ। ਫਿਰ ਵੀ ਸਦਾ ਆਪਣੇ ਅਸਲੇ ਨੂੰ ਪਛਾਣ ਕੇ ਹਰ ਇਕ ਮਨੁੱਖ ਕੁਦਰਤ ਨੂੰ ਕੁਝ ਨਾ ਕੁਝ ਪਿਆਰ ਕਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਤੇ ਕੁਦਰਤ ਦਾ ਇਹ ਸੰਬੰਧ ਚੰਗੀ ਤਰ੍ਹਾਂ ਉਜਾਗਰ ਕੀਤਾ ਗਿਆ ਹੈ। ਇਸ ਮਹਾਨ ਪਾਵਨ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਓੜਕਾਂ ਦਾ ਕੁਦਰਤ ਪਿਆਰ ਹੈ ਤੇ ਕਿਸੇ ਇਕ ਰੂਪ ਵਿਚ ਨਹੀਂ, ਸਗੋਂ ਅਨੇਕਾਂ ਰੂਪਾਂ ਵਿਚ ਇਸ ਪਿਆਰ ਦੇ ਸੋਮੇ ਭਰਪੂਰ ਹਨ।

ਕਈ ਕਵੀ ਕੁਦਰਤ ਦਾ ਕੇਵਲ ਉੱਪਰਲਾ ਤਲ ਵੇਖ ਕੇ ਹੀ ਸੰਤੁਸ਼ਟ ਹੋ ਜਾਂਦੇ ਹਨ, ਪਰ ਗੁਰੂ ਸਾਹਿਬਾਨ, ਜਿਹੜੇ ਸ੍ਰਿਸ਼ਟੀ ਦੇ ਚੋਲੇ ਹੇਠਾਂ ਇਸ ਦੇ ਅਸਲੀ ਆਕਾਰ ਵੇਖਣ ਦੀ ਸਮਰੱਥਾ ਰੱਖਦੇ ਹਨ, ਕੁਦਰਤ ਦੇ ਕਿਣਕੇ-ਕਿਣਕੇ ਵਿੱਚੋਂ ਉਹਦੀ ਅਸਲੀਅਤ ਦੀ ਝਾਕੀ ਵੇਖਦੇ ਹਨ। ਉਨ੍ਹਾਂ ਦੇ ਖਿਆਲ ਅਨੁਸਾਰ ਕੁਦਰਤ ਇਸ ਲਈ ਪਿਆਰੀ ਹੈ ਕਿ ਇਸ ਵਿਚ ਸੁੰਦਰਤਾ ਦੇ ਸੋਮੇ ਦਾ ਨਿਵਾਸ ਹੈ। ਉਹ ਕੁਦਰਤ ਦੀ ਸੁੰਦਰਤਾ ਤੋਂ ਪ੍ਰਭਾਵਤ ਹੁੰਦੇ ਹੋਏ ਉੱਚਾ ਪੁਕਾਰ ਕੇ ਕਹਿੰਦੇ ਹਨ, 'ਬਲਿਹਾਰੀ ਕੁਦਰਤਿ ਵਸਿਆ'। ਗੁਰੂ ਸਾਹਿਬਾਨ ਨੇ ਕੁਦਰਤ ਦੀਆਂ ਸੁੰਦਰ ਚੀਜ਼ਾਂ ਵੇਖੀਆਂ, ਪਰ ਉਹ ਆਪਣੇ ਆਪ ਵਿਚ ਸੁੰਦਰ ਨਜ਼ਰ ਨਾ ਆਈਆਂ। ਸੂਰਜ ਤੇ ਚੰਨ ਉਜਾਲਾ ਕਰਦੇ ਹੋਏ ਵੇਖੇ, ਪਰ ਉਨ੍ਹਾਂ ਨੂੰ ਇਹ ਪ੍ਰਕਾਸ਼ ਕਿਸੇ ਹੋਰ ਦਾ ਨਜ਼ਰ ਆਇਆ। ਇਸ ਲਈ ਉਨ੍ਹਾਂ ਕੁਦਰਤ ਦਾ ਇਹ ਭੇਦ ਦੱਸਿਆ:

*ਸੂਰਜ ਚੰਦੁ ਕਰਹਿ ਉਜੀਆਰਾ॥ ਸਭ ਮਹਿ ਪਸਰਿਆ ਬ੍ਰਹਮ ਪਸਾਰਾ॥(ਪੰਨਾ ੩੨੯)*

ਅੱਜਕਲ੍ਹ ਦੇ ਕਈ ਵਿਗਿਆਨੀ ਪਰਮਾਤਮਾ ਨੂੰ ਕੁਦਰਤ ਵਿਚ ਵੱਸਿਆ ਹੋਇਆ ਮੰਨ ਕੇ ਵੀ ਇਹ ਵਿਸ਼ਵਾਸ ਰੱਖਦੇ ਹਨ ਕਿ ਇਹਦੇ ਪ੍ਰਬੰਧ ਵਿਚ ਪਰਮਾਤਮਾ ਦਾ ਕੋਈ ਹੱਥ ਨਹੀਂ। ਉਹ ਸਮਝਦੇ ਹਨ ਕਿ ਇਹਦਾ ਸਾਰਾ ਪ੍ਰਬੰਧ ਕਿਸੇ ਅਟੱਲ ਨਿਯਮ ਦੁਆਰਾ ਆਪਮੁਹਾਰੇ ਚੱਲ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸ਼ੰਕੇ ਨੂੰ ਬੜਾ ਖੋਲ੍ਹ ਕੇ ਨਵਿਰਤ ਕੀਤਾ ਹੈ। ਉਨ੍ਹਾਂ ਨੇ ਕੁਦਰਤ ਦੇ ਰਚਣ ਤੇ ਉਹਦੇ ਪ੍ਰਬੰਧ ਬਾਰੇ ਸਪੱਸ਼ਟ ਕੀਤਾ ਹੈ ਕਿ ਇਹ ਦੋਵੇਂ ਪਰਮਾਤਮਾ ਦੇ ਹੱਥ ਵਿਚ ਹਨ। ਇਹ ਪ੍ਰਬੰਧ ਉਹ ਕਿਸ ਨਿਯਮ ਅਨੁਸਾਰ ਚਲਾ ਰਿਹਾ ਹੈ, ਇਹ ਉਹ ਆਪ ਹੀ ਜਾਣਦਾ ਹੈ, ਪਰ ਜੁਗਾਂ-ਜੁਗਾਂਤਰਾਂ ਤੋਂ ਇਹ ਸਾਰਾ ਪ੍ਰਬੰਧ ਬਿਲਕੁਲ ਠੀਕ ਚੱਲਦਾ ਵੇਖ ਕੇ ਸਹਿਜੇ ਹੀ

ਅਨੁਮਾਨ ਲਾਇਆ ਜਾ ਸਕਦਾ ਹੈ ਕਿ ਉਹਦਾ ਪ੍ਰਬੰਧ ਨਿਪੁੰਨ ਹੈ। ਤਾਹੀਓਂ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ਰਮਾਇਆ ਹੈ:

*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥*
*ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥* *(ਪੰਨਾ ੪੬੪)*

ਗੁਰੂ ਸਾਹਿਬਾਨ ਪਰਮਾਤਮਾ ਨੂੰ ਕੁਦਰਤ ਦਾ ਸੰਚਾਲਕ ਜਾਣ ਕੇ ਸੰਸਾਰ ਨੂੰ ਇਹੋ ਉਪਦੇਸ਼ ਦਿੰਦੇ ਹਨ ਕਿ ਕੁਦਰਤ ਦੇ ਸੁੰਦਰ ਦ੍ਰਿਸ਼ਾਂ ਨੂੰ ਵੇਖ ਕੇ ਇਨ੍ਹਾਂ ਦੇ ਰਚਨਹਾਰ ਦੀ ਉਸਤਤ ਕਰੋ:

*ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ॥* *(ਪੰਨਾ ੧੧੬੮)*

ਗੁਰੂ ਸਾਹਿਬਾਨ ਨੇ ਕੁਦਰਤ ਦਾ ਭੇਦ ਸਮਝ ਕੇ ਇਹਨੂੰ ਬੜੇ ਵਿਸ਼ਾਲ ਰੂਪ ਵਿਚ ਵੇਖਿਆ। ਉਨ੍ਹਾਂ ਦੀ ਬਾਣੀ ਕਿਸੇ ਖਾਸ ਕਿਸਮ ਦੇ ਕੁਦਰਤੀ ਦ੍ਰਿਸ਼ਾਂ ਤਕ ਸੀਮਿਤ ਨਹੀਂ, ਸਗੋਂ ਹਰ ਪ੍ਰਕਾਰ ਦੇ ਪ੍ਰਕਿਰਤਕ ਦ੍ਰਿਸ਼ ਇਸ ਵਿਚ ਸਮਾਏ ਹੋਏ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਆਸਾ ਕੀ ਵਾਰ' ਵਿਚ ਇਸ ਵਿਸ਼ਾਲ ਕੁਦਰਤ ਨੂੰ ਚੰਗੀ ਤਰ੍ਹਾਂ ਦਰਸਾਇਆ ਹੈ ਅਤੇ ਸਭ ਅਕਾਸ਼ਾਂ, ਪਤਾਲਾਂ ਤੇ ਬ੍ਰਹਿਮੰਡਾਂ ਨੂੰ ਕੁਦਰਤ ਦੱਸਿਆ ਹੈ:

*ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥*
*ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥* *(ਪੰਨਾ ੪੬੪)*

ਉਹ ਇਕ ਦਿਸ਼ਾ ਵਿਚ ਨਹੀਂ, ਸਗੋਂ ਦਸਾਂ ਦਿਸ਼ਾਂ ਵਿਚ ਕੁਦਰਤ ਦੀ ਸੁੰਦਰਤਾ ਨੂੰ ਵੇਖਣ ਵਾਲੇ ਹਨ:

*ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ॥*
*ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ॥* *(ਪੰਨਾ ੧੩੬੨)*

ਸ੍ਰੀ ਗੁਰੂ ਨਾਨਕ ਦੇਵ ਜੀ ਜਦ ਆਰਤੀ ਕਰਦੇ ਹਨ ਤਾਂ ਸਾਰੀ ਕੁਦਰਤ ਦੀ ਸੁੰਦਰਤਾ ਉਹਨੂੰ ਅਰਪਨ ਕਰ ਦਿੰਦੇ ਹਨ। ਇਸ ਆਰਤੀ ਲਈ ਅਕਾਸ਼ ਰੂਪੀ ਥਾਲ ਪੇਸ਼ ਕਰਦੇ ਹਨ, ਜਿਸ ਵਿਚ ਕਈ ਸੂਰਜ ਅਤੇ ਚੰਨ ਦੀਵਿਆਂ ਦੀ ਥਾਂ ਰੱਖੇ ਹੋਏ ਹਨ, ਤਾਰਿਆਂ ਦਾ ਮੰਡਲ ਮੋਤੀ ਹਨ, ਮਲਜ ਪਰਬਤ ਦੀ ਸੁਗੰਧਿਤ ਵਾਯੂ ਧੂਪ ਹੈ, ਪੌਣ ਚੌਰ ਕਰ ਰਹੀ ਹੈ ਤੇ ਸਾਰੀ ਬਨਸਪਤੀ ਮਾਨੋ ਫੁੱਲ ਸਜਾਏ ਹੋਏ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ 'ਅਨੰਤ' ਜੇਡੀ ਵਿਸ਼ਾਲ ਕੁਦਰਤ ਇੱਕੋ ਵਾਰ ਹੀ ਵੇਖ ਲੈਣ ਦੀ ਸਮਰੱਥਾ ਰੱਖਦੇ ਹਨ। ਉਹ 'ਪਾਤਾਲਾ ਪਾਤਾਲ' ਤੇ 'ਲਖ ਆਗਾਸਾ ਆਗਾਸ' ਇੱਕੋ ਵਾਰ ਹੀ ਆਪਣੇ ਮਨ ਦੀਆਂ ਅੱਖਾਂ ਅੱਗੇ ਲਿਆ ਕੇ ਉਨ੍ਹਾਂ ਦੀ ਸੁੰਦਰਤਾ ਮਾਣ ਸਕਦੇ ਹਨ। ਪਰ ਇੰਨੀ ਵਿਸ਼ਾਲ ਦ੍ਰਿਸ਼ਟੀ ਰੱਖਦਿਆਂ ਹੋਇਆਂ ਵੀ ਉਹ ਬਾਰੀਕ ਤੋਂ ਬਾਰੀਕ ਚੀਜ਼ ਨੂੰ ਗਹੁ ਨਾਲ ਵੇਖਣ ਦੀ ਸ਼ਕਤੀ ਰੱਖਦੇ ਹਨ ਜੋ ਗਰਮੀਆਂ ਦੀ ਰੁੱਤ ਵਿਚ ਹਰ ਇਕ ਬ੍ਰਿਛ ਦੀ ਛਾਇਆ ਵੱਲ ਮੁੜਦਾ ਹੈ ਜਾਂ ਬਨ ਵਿਚ ਟਿੱਡਾ ਬੋਲਦਾ ਹੈ ਤਾਂ ਉਸ ਵੱਲ ਵੀ ਪੂਰਾ ਧਿਆਨ ਦਿੰਦੇ ਹਨ। ਇਸੇ ਤਰ੍ਹਾਂ ਜੇ ਬਰਸਾਤ

ਵਿਚ ਡੱਡੂ ਤੇ ਮੋਰ ਬੋਲਦੇ ਹਨ ਅਤੇ ਸੱਪ ਡੱਸਦੇ ਫਿਰਦੇ ਹਨ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਵੀ ਆਪਣੇ ਧਿਆਨ ਤੋਂ ਪਰ੍ਹੇ ਨਹੀਂ ਜਾਣ ਦਿੱਤਾ। ਜੇ ਚੇਤ ਦੇ ਮਹੀਨੇ ਵਿਚ ਵਣਾਂ ਦੇ ਬ੍ਰਿਛ ਫੁਲਦੇ ਹਨ ਤਾਂ ਆਮ ਲੋਕਾਂ ਲਈ ਇਹ ਸਾਧਾਰਨ ਜਿਹੀ ਗੱਲ ਹੈ, ਪਰ ਕੁਦਰਤ ਦੀਆਂ ਨਿੱਕੀਆਂ-ਵੱਡੀਆਂ ਚੀਜ਼ਾਂ ਨਾਲ ਪਿਆਰ ਕਰਨ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਲਈ ਇਹ ਬੜਾ ਮਹੱਤਵਪੂਰਨ ਦ੍ਰਿਸ਼ ਹੈ ਤੇ ਆਪਣੇ ਜੀਵਨ ਦੇ ਸਮੇਂ ਤਕ ਇਸ ਨੂੰ ਇਉਂ ਯਾਦ ਕਰਦੇ ਰਹੇ:

*ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥ (ਪੰਨਾ ੧੧੦੮)*

ਗੁਰੂ ਸਾਹਿਬਾਨ ਵਿਚ ਕੁਦਰਤ ਨਾਲ ਬੇਅੰਤ ਪਿਆਰ ਦੇ ਸਕਦੇ ਕੁਦਰਤੀ ਮੰਡਲ ਦਾ ਤਜਰਬਾ ਬੜਾ ਅਥਾਹ ਸੀ। ਇਹ ਸੁਭਾਵਕ ਗੱਲ ਹੈ ਕਿ ਜਿਸ ਚੀਜ਼ ਦਾ ਤਜਰਬਾ ਕਿਸੇ ਵਿਚ ਜ਼ਿਆਦਾ ਹੋਵੇ, ਉਸੇ ਦੀਆਂ ਉਪਮਾਵਾਂ ਹੀ ਆਪਣੀ ਰਚਨਾ ਵਿਚ ਵੱਧ ਤੋਂ ਵੱਧ ਦਿੰਦਾ ਹੈ। ਇਸ ਲਈ ਗੁਰੂ ਸਾਹਿਬਾਨ ਨੇ ਜੀਵਨ ਦੇ ਹਰ ਵਿਸ਼ੇ ਨੂੰ ਸਮਝਣ ਲਈ ਕੁਦਰਤ ਦੀਆਂ ਉਪਮਾਵਾਂ ਦਿੱਤੀਆਂ ਹਨ। ਖੁਸ਼ੀ, ਦੁੱਖ, ਵਿਛੋੜਾ, ਮਿਲਾਪ ਤੇ ਸੰਸਾਰ ਦੀ ਅਸਥਿਰਤਾ ਬਾਰੇ ਕੁਦਰਤ ਮੰਡਲ ਵਿੱਚੋਂ ਲਈਆਂ ਉਪਮਾਵਾਂ ਦੇ ਢੇਰਾਂ ਦੇ ਢੇਰ ਲਾ ਦਿੱਤੇ ਹਨ। ਜੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੁਖੀ ਜੀਵਨ ਦੀ ਝਾਕੀ ਵਿਖਾਈ ਹੈ ਤਾਂ ਉਹਨੂੰ ਅੰਬਾਂ ਦੀ ਛਾਂ ਨਾਲ ਉਪਮਾਇਆ ਹੈ, ਜੇ ਮਨੁੱਖ ਦੇ ਦੁੱਖ ਨੂੰ ਪ੍ਰਗਟ ਕਰਨਾ ਹੈ ਤਾਂ ਉਹਨੂੰ 'ਕਣ' ਤੋਂ ਬਿਨਾਂ ਖਾਲੀ 'ਤੁਖਾ' ਦੇ ਨਿਆਈਂ ਦੱਸਿਆ ਹੈ, ਜੇ ਵਿਛੋੜੇ ਤੇ ਮਿਲਾਪ ਦੀ ਮਿਸਾਲ ਦੇਣੀ ਹੈ ਤਾਂ 'ਨਦੀਆਂ ਵਾਹ ਵਿਛੁੰਨੀਆ, ਮੇਲਾ ਸੰਜੋਗੀ ਰਾਮ' ਦੀ ਉਦਾਹਰਣ ਦਿੱਤੀ ਹੈ, ਜੇ ਸੰਸਾਰ ਦੀ ਅਸਥਿਰਤਾ ਦ੍ਰਿੜ੍ਹ ਕਰਾਉਣੀ ਹੈ ਤਾਂ ਜੋਬਨ ਦਾ ਝੜਨਾ ਤੇ ਪਬਣਿ ਦੇ ਪੱਤਿਆਂ ਦਾ ਝੜਨਾ ਇਕ ਬਰਾਬਰ ਦੱਸਿਆ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੁਨੀਆਂ ਦੀ ਨਾਸ਼ਮੰਦੀ ਨੂੰ ਬਿਜਲੀ ਦੇ ਛਿੰਨ-ਭੰਗਰ ਚਮਤਕਾਰ ਨਾਲ ਉਪਮਾਉਂਦੇ ਹਨ:

*ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ॥ (ਪੰਨਾ ੩੧੯)*

ਕੁਦਰਤ ਨਾਲ ਪਿਆਰ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਕਦੀ-ਕਦੀ ਤਾਂ ਇਸ ਵਿਚ ਬਿਲਕੁਲ ਅਭੇਦ ਹੋਣਾ ਲੋਚਦੇ ਹਨ। ਇਸ ਅਵਸਥਾ ਵਿਚ ਉਹ ਕਈ ਵਾਰ ਆਪਣਾ ਖਾਣਾ-ਪੀਣਾ ਤੇ ਸੌਣਾ ਵੀ ਕੁਦਰਤ ਵਿਚ ਫਿਰਦੇ ਜੀਵਾਂ ਵਾਂਗ ਕਰਨ ਦਾ ਤਸੱਵਰ ਕਰਨ ਤੋਂ ਸੰਕੋਚ ਨਹੀਂ ਕਰਦੇ। ਤਾਹੀਓਂ ਭਾਈ ਗੁਰਦਾਸ ਜੀ ਉਨ੍ਹਾਂ ਬਾਰੇ ਕਹਿੰਦੇ ਹਨ:

*ਰੇਤ ਅੱਕ ਆਹਾਰ ਕਰ ਰੋੜਾਂ ਦੀ ਗੁਰ ਕਰੀ ਵਿਛਾਈ।*

ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਕੁਦਰਤ ਦੀਆਂ ਚੀਜ਼ਾਂ ਨਾਲ ਇਕਮਿਕ ਹੋਣ ਦੀ ਇੰਨੀ ਚਾਹ ਹੈ ਕਿ ਉਹ ਕਈ ਵਾਰ ਪੰਛੀਆਂ, ਹਰਨੀਆਂ ਤੇ ਕੋਇਲਾਂ ਆਦਿ ਦਾ ਜੀਵਨ ਬਿਤਾਉਣਾ ਚਾਹੁੰਦੇ ਹਨ ਤੇ ਸੱਚ ਤਾਂ ਇਹ ਹੈ ਕਿ ਆਪ ਨੇ ਇਨ੍ਹਾਂ ਵਰਗਾ ਹੀ

ਖੁੱਲ੍ਹਾ ਤੇ ਆਜ਼ਾਦ ਜੀਵਨ ਬਿਤਾਇਆ। ਪੰਛੀਆਂ ਵਾਂਗ ਹੀ ਦੇਸਾਂ-ਦੇਸਾਂਤਰਾਂ ਵਿਚ ਖੁੱਲ੍ਹੀਆਂ ਉਡਾਰੀਆਂ ਲਾਈਆਂ, ਹਰਨੀਆਂ ਵਾਂਗ ਹੀ ਜੰਗਲਾਂ ਵਿਚ ਫਿਰਦੇ ਰਹੇ ਤੇ ਕੋਇਲਾਂ ਵਾਂਗ ਬ੍ਰਿਛਾਂ ਦੇ ਵਾਯੂਮੰਡਲ ਵਿਚ ਆਪਣੇ ਪਿਆਰੇ ਦੀਆਂ ਸਿਫਤਾਂ ਗਾਈਆਂ।

ਸ੍ਰੀ ਗੁਰੂ ਅਰਜਨ ਦੇਵ ਜੀ ਵੀ ਪਰਮਾਤਮਾ ਦੇ ਚਰਨਾਂ ਤਕ ਪੁੱਜਣ ਲਈ ਪੰਛੀ ਬਣਨਾ ਲੋੜਦੇ ਹਨ ਤੇ ਮੰਗ ਕਰਦੇ ਹਨ:

*ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥*
*ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥* *(ਪੰਨਾ ੧੪੨੬)*

ਗੁਰੂ ਸਾਹਿਬਾਨ ਨੇ ਕੁਦਰਤ ਦੇ ਸੁੰਦਰ ਦ੍ਰਿਸ਼ਾਂ ਦਾ ਮਨੁੱਖੀ ਮਨ ਉੱਤੇ ਪ੍ਰਭਾਵ ਦੱਸਦਿਆਂ ਇਹੋ ਦ੍ਰਿੜ੍ਹ ਕਰਾਇਆ ਹੈ ਕਿ ਇਨ੍ਹਾਂ ਦੇ ਦਰਸ਼ਨਾਂ ਨਾਲ ਸਾਡਾ ਮਨ ਕੰਵਲ ਵਾਂਗ ਖਿੜ ਉੱਠਦਾ ਹੈ। ਜੇ ਅਕਾਸ਼ 'ਤੇ ਸਭ ਪਾਸੇ ਬੱਦਲ ਛਾਏ ਹੋਏ ਵੇਖੇ ਹਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਦਾ ਪ੍ਰਭਾਵ ਇਉਂ ਦੱਸਿਆ ਹੈ:

*ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ॥* *(ਪੰਨਾ ੧੧੦੭)*

ਫਿਰ ਜਦ ਵਰਖਾ ਤੋਂ ਪਿੱਛੋਂ ਸਭ ਪਾਸੇ ਹਰਿਆਵਲ ਵੇਖਦੇ ਹਨ ਤਾਂ ਉਹਨੂੰ 'ਦਹਦਿਸ ਸਾਖ ਹਰੀ ਹਰੀਆਵਲ' ਕਹਿ ਕੇ ਅਨੰਦ ਨਾਲ ਖਿੜ ਜਾਂਦੇ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਕੁਦਰਤਿ ਦੇ ਇਕਾਂਤ-ਭਰੇ ਸਮੇਂ ਆਪਣੀ ਸੁਰਤੀ ਵਿਚ ਚਾਓ ਭਰਿਆ ਪ੍ਰਤੀਤ ਕਰਦੇ ਹਨ ਤਾਂ ਉਸ ਖੁਸ਼ੀ ਦੀ ਲਹਿਰ ਨੂੰ ਇਉਂ ਵਰਣਨ ਕਰਦੇ ਹਨ:

*ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥* *(ਪੰਨਾ ੧੪੬)*

ਅਸਲ ਵਿਚ ਪੰਜਾਬ ਦਾ ਜਲਵਾਯੂ ਹੀ ਅਜਿਹਾ ਹੈ ਕਿ ਇਥੇ ਸਭ ਰੁੱਤਾਂ ਬੜੀਆਂ ਸਖ਼ਤ ਹੁੰਦੀਆਂ ਹਨ। ਇਸ ਲਈ ਜਦੋਂ ਇਕ ਸਖ਼ਤ ਰੁੱਤ ਹਟਣ ਤੋਂ ਪਿੱਛੋਂ ਸੁਖਦਾਇਕ ਰੁੱਤ ਆਉਂਦੀ ਹੈ ਤਾਂ ਮਨੁੱਖ ਦਾ ਮਨ ਮੌਲ ਉੱਠਦਾ ਹੈ। ਇਹੋ ਜਿਹੀਆਂ ਦੋ ਰੁੱਤਾਂ ਖਾਸ ਕਰਕੇ ਸੁਖਦਾਇਕ ਹਨ, ਇਕ ਵਰਖਾ ਰੁੱਤ, ਜਿਹੜੀ ਅਤਿ ਗਰਮੀ ਪਿੱਛੋਂ ਤੇ ਦੂਜੀ ਬਸੰਤ, ਜਿਹੜੀ ਅਤਿ ਸਰਦੀ ਪਿੱਛੋਂ ਆਉਂਦੀ ਹੈ। ਗੁਰੂ ਸਾਹਿਬਾਨ ਦੀ ਬਾਣੀ ਵਿਚ ਇਨ੍ਹਾਂ ਦੋਹਾਂ ਰੁੱਤਾਂ ਦੀ ਬੜੀ ਪ੍ਰਸੰਸਾ ਕੀਤੀ ਹੋਈ ਹੈ। ਵਰਖਾ ਰੁੱਤ ਵਿਚ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਨ ਤ੍ਰੇਲ ਧੋਤੇ ਫੁੱਲ ਵਾਂਗ ਖਿੜ ਜਾਂਦਾ ਹੈ ਤਾਂ ਉਹ ਆਪਣੀ ਖੁਸ਼ੀ ਇਉਂ ਪ੍ਰਗਟ ਕਰਦੇ ਹਨ:

*ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥* *(ਪੰਨਾ ੧੧੦੮)*

ਇਸੇ ਤਰ੍ਹਾਂ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ *'ਝਿਮਿ ਝਿਮੇ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ਰਾਮ॥'* ਦੀ ਧੁਨੀ ਰਾਹੀਂ ਵਰਖਾ ਦਾ ਅਨੰਦ ਮਾਣਦੇ ਹਨ। ਵਰਖਾ ਨੂੰ ਸਦਾ ਪਰਮਾਤਮਾ ਦੀ ਬਖਸ਼ਿਸ਼ ਦਾ ਚਿੰਨ੍ਹ ਸਮਝਿਆ ਜਾਂਦਾ ਹੈ। ਇਸ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਅਤਿ ਗਰਮੀ ਦੀ ਹਿਰਦੇਵੇਧਕ ਤਪਸ਼ ਪਿੱਛੋਂ

ਵਰਖਾ ਰੁੱਤ ਨੂੰ ਇਉਂ ਜੀ ਆਇਆਂ ਕਹਿੰਦੇ ਹਨ:

*ਮੀਹੁ ਪਇਆ ਪਰਮੇਸਰਿ ਪਾਇਆ॥ ਜੀਅ ਜੰਤ ਸਭਿ ਸੁਖੀ ਵਸਾਇਆ॥*

*(ਪੰਨਾ ੧੦੫)*

ਦੂਜੀ ਸੁਖਦਾਇਕ ਰੁੱਤ ਅਰਥਾਤ ਬਸੰਤ ਵਿਚ ਬਨਸਪਤੀ ਆਪਣੀ ਖੁਸ਼ੀ ਹਰੀਆਂ ਕਚੂਰ, ਕਰੂੰਬਲਾਂ ਤੇ ਰੰਗ-ਬਿਰੰਗੇ ਫੁੱਲਾਂ ਰਾਹੀਂ ਪ੍ਰਗਟ ਕਰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਚੇਤ ਦੇ ਮਹੀਨੇ ਨੂੰ ਭਲਾ ਸਮਝਦੇ ਹਨ, ਕਿਉਂ ਜੋ ਇਸ ਰੁੱਤ ਵਿਚ ਫੁੱਲਾਂ ਉੱਤੇ ਭੰਵਰ ਸੁਹਣੇ ਲੱਗਦੇ ਹਨ। ਇਸੇ ਰੁੱਤ ਨੂੰ ਉਹ ਪ੍ਰਭੂ ਦੇ ਮੇਲ ਦੀ ਰੁੱਤ ਦੱਸਦੇ ਹਨ। ਸ੍ਰੀ ਗੁਰੂ ਰਾਮਦਾਸ ਜੀ ਵੀ ਚੇਤ ਨੂੰ ਖੁਸ਼ੀ-ਭਰੀ ਰੁੱਤ ਜਾਣ ਕੇ ਪ੍ਰਭੂ-ਮਿਲਾਪ ਲਈ ਸਭ ਤੋਂ ਚੰਗੀ ਗਿਣਦੇ ਹਨ ਅਤੇ ਇਨ੍ਹਾਂ ਦੋਹਾਂ ਖੁਸ਼ੀਆਂ ਨੂੰ ਇਉਂ ਵਰਣਨ ਕਰਦੇ ਹਨ:

*ਬਨਸਪਤਿ ਮਉਲੀ ਚੜਿਆ ਬਸੰਤੁ॥*
*ਇਹੁ ਮਨੁ ਮਉਲਿਆ ਸਤਿਗੁਰੂ ਸੰਗਿ॥* *(ਪੰਨਾ ੧੧੭੬)*

ਸ੍ਰੀ ਗੁਰੂ ਅਰਜਨ ਦੇਵ ਜੀ ਬਸੰਤ ਦੀ ਰੁੱਤ ਵਿਚ ਸਭ ਪਾਸੇ ਵਣਤ੍ਰਿਣ ਮੌਲਿਆ ਵੇਖ ਕੇ ਚਾਹੁੰਦੇ ਹਨ ਕਿ ਇਸ ਰੁੱਤ ਵਿਚ ਸਭ ਲੋਕਾਂ ਦੇ ਮਨ ਵੀ ਹਰੇ-ਭਰੇ ਹੋਣ:

*ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ॥*
*ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ॥* *(ਪੰਨਾ ੧੧੯੩)*

ਜਿੱਥੇ ਅਸੀਂ ਗੁਰੂ ਸਾਹਿਬਾਨ ਦੇ ਕੁਦਰਤ ਪਿਆਰ ਨੂੰ ਵੇਖਣਾ ਹੈ, ਉਥੇ ਇਸ ਗੱਲ ਨੂੰ ਕਦੀ ਨਹੀਂ ਭੁੱਲਣਾ ਕਿ ਉਨ੍ਹਾਂ ਨੇ ਕੁਦਰਤ ਨੂੰ ਮਨੁੱਖੀ ਮਨ ਦੇ ਸੰਬੰਧ ਨਾਲ ਹੀ ਪਛਾਣਿਆ ਅਤੇ ਆਪਣੇ ਮਨ ਵਿਚ ਹੀ ਕੁਦਰਤ ਦੀ ਹਰੇਕ ਅਵਸਥਾ ਨੂੰ ਮਾਣਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਮਨ ਦੀ ਅਵਸਥਾ ਅਨੁਸਾਰ ਹੀ ਕੁਦਰਤ ਦਾ ਪ੍ਰਕਾਸ਼ ਵੇਖਿਆ। ਇਸ ਅਵਸਥਾ ਵਿਚ ਉਨ੍ਹਾਂ ਨੂੰ ਵਿਸ਼ਵਾਸ ਹੋ ਜਾਂਦਾ ਹੈ ਕਿ ਜੇ ਮੈਂ ਖੁਸ਼ ਹਾਂ ਤਾਂ ਸਾਰੀ ਕੁਦਰਤ ਖੁਸ਼ ਹੈ, ਜੇ ਮੈਂ ਆਪਣੇ ਪਿਆਰੇ ਦੇ ਮਿਲਾਪ ਵਿਚ ਖਿੜਿਆ ਹੋਇਆ ਹਾਂ ਤਾਂ ਸਾਰੀ ਕੁਦਰਤ ਵੀ ਖਿੜੀ ਹੋਈ ਹੈ ਅਤੇ ਜੇ ਮੈਂ ਆਪਣੇ ਪ੍ਰੀਤਮ ਦੇ ਵਿਛੋੜੇ ਵਿਚ ਦੁਖੀ ਹਾਂ ਤਾਂ ਕੁਦਰਤ ਦੀਆਂ ਸਭ ਚੀਜ਼ਾਂ ਹਮਦਰਦੀ ਵਜੋਂ ਦੁਖੀ ਹਨ। ਉਨ੍ਹਾਂ ਨੇ ਕੁਦਰਤ ਨਾਲ ਆਪਣੇ ਦੁੱਖ-ਸੁਖ ਦੀ ਸਾਂਝ ਨੂੰ ਇਉਂ ਪ੍ਰਗਟਾਇਆ ਹੈ:

*ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥* *(ਪੰਨਾ ੫੫੮)*

ਅਸਲ ਵਿਚ ਗੁਰੂ ਸਾਹਿਬਾਨ ਨੇ ਜਿੱਥੇ ਮਨੁੱਖ ਨੂੰ ਪਰਮਾਤਮਾ ਦਾ ਅੰਗ ਮੰਨਿਆ ਹੈ, ਉਥੇ ਕੁਦਰਤ ਨੂੰ ਵੀ ਉਸ ਸੋਮੇ ਦਾ ਭਾਗ ਜਾਣਿਆ ਹੈ। ਉਹ ਸਮਝਦੇ ਹਨ ਕਿ ਇਕ ਚੀਜ਼ ਦੇ ਦੋ ਅੰਗ ਕਦੀ ਵੱਖ ਨਹੀਂ ਹੋ ਸਕਦੇ। ਉਨ੍ਹਾਂ ਵਿਚ ਜਨਮ- ਜਨਮਾਂਤਰਾਂ ਤੇ ਜੁਗਾਂ-ਜੁਗਾਂਤਰਾਂ ਦੀ ਸਾਂਝ ਹੈ, ਇਕ ਜਿੰਦ-ਪਾਉਂਦੀ ਨੇੜਤਾ ਅਤੇ ਪ੍ਰਤੱਖ ਅਭੇਦਤਾ ਹੈ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨਾਂ ਵਿਚ ਹੀ ਕੁਦਰਤੀ ਦ੍ਰਿਸ਼ਾਂ ਦੇ ਹਰ ਪ੍ਰਕਾਰ ਦੇ ਦਰਸ਼ਨ ਸਮਾ ਜਾਂਦੇ ਹਨ। ■

# ਖਾਲਸੇ ਦੀ ਸਾਜਨਾ

*-ਸ. ਰਣਜੀਤ ਸਿੰਘ**

ਬਾਹਰ ਗੁਰੂ ਜੀ ਆ ਗਏ, ਲੈ ਪੰਜ ਪਿਆਰੇ,
ਲੰਮੇ ਚੋਲੇ ਗ਼ਲਾਂ ਵਿਚ, ਸਿਰ 'ਤੇ ਦਸਤਾਰੇ।
'ਕੱਲੇ 'ਕੱਲੇ ਸਿੰਘ ਨੂੰ, ਉਨ੍ਹਾਂ ਗ਼ਲ ਨਾਲ ਲਾਇਆ,
ਗਿੱਦੜਾਂ ਤੋਂ ਅੱਜ ਪੁੱਤਰੋ, ਥੋਨੂੰ ਸ਼ੇਰ ਬਣਾਇਆ।

ਪੰਜ ਸੀਸ ਸਨ ਗੁਰੂ ਜੀ ਅਨੰਦਪੁਰ ਮੰਗੇ,
ਉੱਠ ਕੇ ਆਏ ਸੂਰਬੀਰ, ਨਾ ਮੌਤੋਂ ਸੰਗੇ।
ਤੰਬੂ ਅੰਦਰ ਲੈ ਗਏ, ਸੀ ਚੋਜ ਰਚਾਇਆ,
ਗਿੱਦੜਾਂ ਤੋਂ ... ....

ਕਹਿਣ ਲੱਗੇ ਫਿਰ ਗੁਰੂ ਜੀ, ਸਭ ਤਾਈਂ ਸੁਣਾ ਕੇ,
ਪੰਜ ਕਕਾਰ ਇਹ ਰੱਖਣੇ ਨੇ ਨਾਲ ਸਜਾ ਕੇ।
ਖਾਲਸੇ ਦੀ ਰਹਿਣੀ ਦਾ, ਇਹ ਦਸਤੂਰ ਬਣਾਇਆ,
ਗਿੱਦੜਾਂ ਤੋਂ ... ....

ਰੀਸ ਤੁਹਾਡੀ ਕੋਈ ਵੀ ਹੁਣ ਕਰ ਨੀਂ ਸਕਦਾ,
ਖੜ੍ਹੀ ਮੌਤ ਨੂੰ ਦੇਖ ਕੇ, ਕੋਈ ਵਰ ਨੀਂ ਸਕਦਾ।
ਇਹ ਵੀ ਪਰਉਪਕਾਰ, ਤੁਹਾਡੇ ਹਿੱਸੇ ਆਇਆ,
ਗਿੱਦੜਾਂ ਤੋਂ ... ....

'ਸਿੰਘ' ਅਤੇ ਹੈ 'ਕੌਰ', ਤੁਸਾਂ ਨਾਉਂ ਨਾਲ ਲਗਾਣਾ,
ਜਾਤ ਗੋਤ ਕੋਈ ਦੱਸ ਕੇ, ਨਹੀਂ ਟਪਲਾ ਖਾਣਾ।
ਸਾਰੇ ਭਾਈ ਭਾਈ ਹੋ, ਇਹ ਪਾਠ ਪੜ੍ਹਾਇਆ,
ਗਿੱਦੜਾਂ ਤੋਂ ... ....

ਜ਼ੁਲਮ ਨਾ ਕਰਨਾ ਕਿਸੇ 'ਤੇ, ਨਾ ਆਪੂੰ ਸਹਿਣਾ,
ਓਸ ਅਕਾਲ ਪੁਰਖ ਦੀ ਬਸ ਰਜ਼ਾ 'ਚ ਰਹਿਣਾ।
ਹੋਣਾ ਉਹੋ ਕੁਝ ਹੈ, ਜੋ ਉਸ ਨੂੰ ਭਾਇਆ,
ਗਿੱਦੜਾਂ ਤੋਂ ... ....

ਜਦ ਤਕ ਉਸ ਵਿਚ ਰਹੋਗੇ, ਦੱਸੀ ਜੋ ਰਹਿਣੀ,
ਇੱਕ ਜਦੋਂ ਤਕ ਹੋਏਗੀ, ਕਰਨੀ ਤੇ ਕਹਿਣੀ।
ਨਾਲ ਤੁਹਾਡੇ ਰਹਾਂਗਾ, ਮੈਂ ਬਣ ਕੇ ਛਾਇਆ,
ਗਿੱਦੜਾਂ ਤੋਂ ... ....

■

* *ਵਾਰਡ ਨੰ: ੨੩, ਨੇੜੇ ਖਾਲਸਾ ਸਕੂਲ, ਖੰਨਾ-੧੪੧੪੦੧ (ਲੁਧਿਆਣਾ)*

# ਬਾਬਾ ਤੇਰੀ ਬਾਣੀ

*-ਮਾਸਟਰ ਜਗਜੀਤ ਸਿੰਘ**

ਬਾਬਾ ਤੇਰੀ ਬਾਣੀ ਜੀਵਨ-ਜਾਚ ਸਿਖਾਉਂਦੀ ਐ।
ਜੇ ਕੋਈ ਸਮਝੇ, ਬੈਠ ਸਾਹਮਣੇ ਗੱਲ ਸਮਝਾਉਂਦੀ ਐ।

ਇੱਕੋ ਇੱਕ ਦਾ ਨਾਮ ਹੈ ਸੱਚਾ, ਬਾਕੀ ਕੂੜ ਪਸਾਰਾ।
ਏਕ ਜੋਤ ਤੋਂ ਹੀ ਉਪਜਿਆ ਹੈ ਇਹ ਸਗਲ ਸੰਸਾਰਾ।
ਨਹੀਂ ਹੋਰ ਤੋਂ ਸੁਣਿਆ, ਐਸਾ ਰਾਗ ਸੁਣਾਉਂਦੀ ਐ।
ਬਾਬਾ ਤੇਰੀ ਬਾਣੀ........

ਸਿੱਖ ਤੇਰਾ ਨਿਰਵੈਰ, ਕਿਸੇ ਤੋਂ ਡਰਦਾ ਵੀ ਹੈ ਨਹੀਂ।
ਮੰਗਦਾ ਸਭ ਦੀ ਖ਼ੈਰ, ਕਿਸੇ ਤੋਂ ਹਰਦਾ ਵੀ ਹੈ ਨਹੀਂ।
ਕਿਰਤ ਕਮਾਉਣਾ, ਵੰਡ ਕੇ ਛਕਣਾ, ਸਬਕ ਸਿਖਾਉਂਦੀ ਐ।
ਬਾਬਾ ਤੇਰੀ ਬਾਣੀ........

ਦੀਨ-ਦੁਖੀ ਦੀ ਸੇਵਾ, ਹਉਮੈ ਦੂਰ ਭਜਾ ਦਿੰਦੀ।
ਚੋਰ ਭੂਮੀਏ ਕੌਡੇ ਰਾਖਸ਼, ਰਾਹੇ ਪਾ ਦਿੰਦੀ।
ਸਬਰ-ਸ਼ੁਕਰ ਦਾ ਬਾਟਾ, ਸਭ ਦੇ ਹੱਥ ਫੜਾਉਂਦੀ ਐ।
ਬਾਬਾ ਤੇਰੀ ਬਾਣੀ........

ਲੱਖਾਂ ਤਰ ਗਏ ਜੀਵ, ਗੁਰਾਂ ਦੀ ਬਾਣੀ ਨੂੰ ਪੜ੍ਹ ਕੇ।
ਜਗਜੀਤ ਸਿੰਘਾ ਤੂੰ ਵੀ ਤਰ, ਸਿਮਰਨ ਸੱਚੇ ਦਾ ਕਰਕੇ।
ਕਲਮ ਸ਼ਾਇਰ ਦੀ ਲਿਖਦੀ, ਜੀਭਾ ਸੱਚ ਸੁਣਾਉਂਦੀ ਐ।
ਬਾਬਾ ਤੇਰੀ ਬਾਣੀ........

ਬਾਬਾ ਤੇਰੀ ਬਾਣੀ ਜੀਵਨ-ਜਾਚ ਸਿਖਾਉਂਦੀ ਐ।
ਜੇ ਕੋਈ ਸਮਝੇ, ਬੈਠ ਸਾਹਮਣੇ ਗੱਲ ਸਮਝਾਉਂਦੀ ਐ।

** ਪਿੰਡ ਤੇ ਡਾਕ: ਮਾਨੂੰਪੁਰ, ਤਹਿ. ਸਮਰਾਲਾ (ਲੁਧਿਆਣਾ)। ਮੋ: ੯੮੭੬੬-੬੪੮੫੫*

ਖ਼ਬਰਨਾਮਾ

## ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ ਅੰਗਰੇਜ਼ੀ ਤੇ ਹਿੰਦੀ ਵਿਚ ਵੀ ਸ਼ੁਰੂ ਹੋਵੇਗਾ-ਜਥੇ: ਅਵਤਾਰ ਸਿੰਘ

ਅੰਮ੍ਰਿਤਸਰ-੨੨ ਫਰਵਰੀ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅਰੰਭ ਕੀਤੇ ਗਏ ਪੱਤਰ-ਵਿਹਾਰ ਕੋਰਸ ਨੂੰ ਵੱਡਾ ਹੁੰਗਾਰਾ ਮਿਲਿਆ ਹੈ। ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਭਵਿੱਖ ਦੇ ਵਾਰਸਾਂ ਨੂੰ ਧਰਮ 'ਚ ਪ੍ਰਪੱਕ ਕਰਨ ਤੇ ਆਪਣੇ ਵਿਰਸੇ ਤੋਂ ਜਾਣੂ ਕਰਾਉਣ ਲਈ ਇਹ ਕਾਰਜ ਬਹੁਤ ਹੀ ਉਪਯੋਗੀ ਸਿੱਧ ਹੋਵੇਗਾ, ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਇਕ ਸਾਦੇ ਤੇ ਪ੍ਰਭਾਵਸ਼ਾਲੀ ਸਮਾਗਮ ਸਮੇਂ, ਧਰਮ ਪ੍ਰਚਾਰ ਕਮੇਟੀ ਵੱਲੋਂ ਅਰੰਭ ਕੀਤੇ ਪੱਤਰ-ਵਿਹਾਰ ਕੋਰਸ ਨਾਲ ਸੰਬੰਧਿਤ ਪਾਠ-ਸਮੱਗਰੀ ਦੀ ਪੁਸਤਕ 'ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ' ਭਾਗ-ਪਹਿਲਾ ਰਲੀਜ਼ ਕਰਦਿਆਂ ਕੀਤਾ। ਉਨ੍ਹਾਂ ਕਿਹਾ ਕਿ ਪੱਤਰ-ਵਿਹਾਰ ਕੋਰਸ ਲਈ ਇਸ ਪੁਸਤਕ ਦੀ ਪਾਠ-ਸਮੱਗਰੀ ਨੂੰ ਪੱਤਰ-ਵਿਹਾਰ ਕੋਰਸ ਦੇ ਡਾਇਰੈਕਟਰ ਤੇ ਪ੍ਰਸਿੱਧ ਸਿੱਖ ਚਿੰਤਕ ਡਾ: ਜਸਬੀਰ ਸਿੰਘ ਸਾਬਰ ਨੇ ਤਿਆਰ ਕੀਤਾ ਹੈ। ਇਸ ਪੁਸਤਕ ਵਿਚ ਪਹਿਲੇ ਸਾਲ ਨਾਲ ਸੰਬੰਧਿਤ ਚਾਰ ਪਰਚਿਆਂ ਦੀ ਪਾਠ-ਸਮੱਗਰੀ ਇਸ ਪ੍ਰਕਾਰ ਦਿੱਤੀ ਗਈ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਿੱਖ ਗੁਰੂ ਸਾਹਿਬਾਨ ਦਾ ਇਤਿਹਾਸ, ਸਿੱਖ ਸਾਹਿਤ ਦੇ ਮੁੱਢਲੇ ਸ੍ਰੋਤ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਅਰੰਭ ਹੋ ਕੇ ਅੱਜ ਤਕ ਦੇ ਸਰੂਪ ਤਕ ਪੁੱਜੀ ਸਿੱਖ ਰਹਿਤ ਮਰਯਾਦਾ ਬਾਰੇ ਸੰਖੇਪ ਪਰ ਭਾਵਪੂਰਤ ਮੁਕੰਮਲ ਜਾਣਕਾਰੀ ਪ੍ਰਦਾਨ ਕਰਦੀ ਹੈ। ਡਾ: ਸਾਬਰ ਤੋਂ ਇਲਾਵਾ ਇਸ ਪੁਸਤਕ ਵਿਚ ਪ੍ਰਸਿੱਧ ਵਿਦਵਾਨ ਡਾ: ਬਲਕਾਰ ਸਿੰਘ, ਡਾ: ਜੋਧ ਸਿੰਘ, ਡਾ: ਬਲਵੰਤ ਸਿੰਘ (ਢਿੱਲੋਂ), ਡਾ: ਜੋਗੇਸ਼ਵਰ ਸਿੰਘ, ਪ੍ਰੋ: ਬਲਵਿੰਦਰ ਸਿੰਘ ਜੌੜਾ ਸਿੰਘਾ ਅਤੇ ਪ੍ਰੋ: ਹਰਮੀਤ ਸਿੰਘ ਨੇ ਵੀ ਵਡਮੁੱਲਾ ਯੋਗਦਾਨ ਪਾਇਆ ਹੈ। ਪਾਠ-ਸਮੱਗਰੀ ਦੀ ਪਹਿਲੀ ਪੁਸਤਕ ਜਥੇਦਾਰ ਅਵਤਾਰ ਸਿੰਘ ਨੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਹਰਬੇਅੰਤ ਸਿੰਘ ਨੂੰ ਭੇਟ ਕਰਦਿਆਂ ਕਿਹਾ ਕਿ ਪੱਤਰ-ਵਿਹਾਰ ਕੋਰਸ ਪ੍ਰਤੀ ਪੰਜਾਬੀ ਭਾਸ਼ਾ ਨਾਲ ਸੰਬੰਧਿਤ ਪਾਠਕਾਂ ਨੇ ਜਿਸ ਤਰ੍ਹਾਂ ਵੱਡੀ ਗਿਣਤੀ ਵਿਚ ਦਾਖਲਾ ਪ੍ਰਾਪਤ ਕੀਤਾ ਹੈ, ਉਸ ਤੋਂ ਸਾਨੂੰ ਭਾਰੀ ਉਤਸ਼ਾਹ ਮਿਲਿਆ ਹੈ। ਇਸ ਲਈ ਪਾਠਕਾਂ ਦੀ ਪੁਰਜ਼ੋਰ ਮੰਗ ਦੇ ਸਨਮੁਖ ਇਹ ਕੋਰਸ ਜਲਦੀ ਹੀ ਅੰਗੇਰਜ਼ੀ ਤੇ ਹਿੰਦੀ ਵਿਚ ਵੀ ਸ਼ੁਰੂ ਕੀਤਾ ਜਾਵੇਗਾ।

## ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਅਤੇ ਭਗਤ ਰਵਿਦਾਸ ਜੀ ਦੇ ਜਨਮ-ਦਿਹਾੜੇ ਨੂੰ ਸਮਰਪਿਤ ਦੀਵਾਨ ਸਜਾਏ ਗਏ

ਅੰਮ੍ਰਿਤਸਰ- ੨੧ ਫਰਵਰੀ: ਗੁਰਦੁਆਰਾ ਪ੍ਰਬੰਧ 'ਚ ਸੁਧਾਰ ਲਿਆਉਣ ਲਈ ਅਰੰਭੀ ਲਹਿਰ ਦੌਰਾਨ ਗੁਰਦੁਆਰਾ ਜਨਮ-ਅਸਥਾਨ ਸ੍ਰੀ ਨਨਕਾਣਾ ਸਾਹਿਬ (ਪਾਕਿਸਤਾਨ) ਭ੍ਰਿਸ਼ਟ ਮਹੰਤ ਤੇ ਉਸ ਦੇ ਗੁੰਡਿਆਂ ਵੱਲੋਂ ਕੀਤੇ ਬੇਤਹਾਸ਼ਾ ਤਸ਼ੱਦਦ ਨਾਲ ਸ਼ਹਾਦਤ ਦਾ ਜਾਮ ਪੀ ਜਾਣ ਵਾਲੇ ਮਰਜੀਵੜਿਆਂ (ਸਾਕਾ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ) ਦੀ ਸਾਲਾਨਾ ਯਾਦ ਅਤੇ ਭਗਤ ਰਵਿਦਾਸ ਜੀ ਦੇ ਜਨਮ ਦਿਹਾੜੇ ਦੇ

ਸਬੰਧ ਵਿਚ ਸਥਾਨਕ ਗੁਰਦੁਆਰਾ ਦੀਵਾਨ ਹਾਲ ਮੰਜੀ ਸਾਹਿਬ ਵਿਖੇ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਦੀਵਾਨ ਸਜਾਏ ਗਏ। ਪ੍ਰਧਾਨ ਜੀ ਨੇ ਬੋਲਦਿਆਂ ਕਿਹਾ ਕਿ ਭਗਤ ਰਵਿਦਾਸ ਜੀ ਨੇ ਉਚ-ਨੀਚ, ਜਾਤ-ਪਾਤ ਅਤੇ ਫੋਕੇ ਕਰਮਕਾਂਡੀ ਅਡੰਬਰਾਂ ਦੇ ਬੰਧਨ ਤੋੜ ਕੇ ਮਨੁੱਖਤਾ ਦੀ ਬਰਾਬਰੀ ਵਾਲਾ ਸਮਾਜ ਚਿਤਵਿਆ। ਭਗਤ ਜੀ ਦੇ ਵਿਚਾਰ ਅਨੁਸਾਰ ਜਾਤ-ਪਾਤ ਤੇ ਊਚ-ਨੀਚ ਦੀ ਪ੍ਰਥਾ ਨਰੋਏ ਸਮਾਜ ਦੀ ਸਿਰਜਣਾ ਲਈ ਵੱਡੀ ਰੁਕਾਵਟ ਹੈ। ਇੰਨੇ ਵੱਡੇ ਗਿਆਨਵਾਨ ਹੋਣ ਦੇ ਬਾਵਜੂਦ ਵੀ ਭਗਤ ਰਵਿਦਾਸ ਜੀ ਨੇ ਸਮੁੱਚਾ ਜੀਵਨ ਨਿਰਮਾਣਤਾ ਨਾਲ ਬਿਤਾਇਆ ਅਤੇ ਹਮੇਸ਼ਾਂ ਹਕੀਕਤ ਨਾਲ ਜੁੜੇ ਰਹੇ। ਹੱਥੀਂ ਕਿਰਤ ਕਰਨ ਤੇ ਗਰੀਬਾਂ ਵਿਚ ਵੰਡ ਛਕਣ ਦੀ ਭਾਵਨਾ ਨੂੰ ਉਨ੍ਹਾਂ ਆਪਣੇ ਕਿੱਤੇ ਰਾਹੀਂ ਰੂਪਮਾਨ ਕੀਤਾ ਹੈ। ਇਸ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਰਵੇਲ ਸਿੰਘ, ਭਾਈ ਸਰਬਜੀਤ ਸਿੰਘ ਅਤੇ ਭਾਈ ਗੁਰਕੀਰਤ ਸਿੰਘ ਦੇ ਜਥਿਆਂ ਨੇ ਇਲਾਹੀ ਬਾਣੀ ਦੇ ਕੀਰਤਨ, ਸਿੱਖ ਮਿਸ਼ਨਰੀ ਭਾਈ ਤਰਸੇਮ ਸਿੰਘ, ਕਵੀਸ਼ਰ ਭਾਈ ਨਿਸ਼ਾਨ ਸਿੰਘ ਝਬਾਲ ਤੇ ਭਾਈ ਕ੍ਰਿਪਾਲ ਸਿੰਘ ਦੇ ਜਥਿਆਂ ਨੇ ਢਾਡੀ-ਵਾਰਾਂ ਰਾਹੀਂ ਸੰਗਤਾਂ ਨੂੰ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਅਤੇ ਭਗਤ ਰਵਿਦਾਸ ਜੀ ਨਾਲ ਸੰਬੰਧਿਤ ਇਤਿਹਾਸ ਨਾਲ ਜੋੜਿਆ। ਇਸ ਮੌਕੇ ਰੁੜਕੀ ਤੋਂ ਸ੍ਰੀ ਜੈ ਪ੍ਰਕਾਸ਼ ਆਪਣੇ ਸਾਥੀਆਂ ਨਾਲ, ਕਰਨਾਲ ਤੋਂ ਸ. ਗੁਰਮੇਜ ਸਿੰਘ ਤੇ ਸ. ਮਹਿੰਦਰ ਸਿੰਘ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਹਰਬੇਅੰਤ ਸਿੰਘ, ਸ੍ਰੀ ਦਰਬਾਰ ਸਾਹਿਬ, ਧਰਮ ਪ੍ਰਚਾਰ ਕਮੇਟੀ ਅਤੇ ਸ਼੍ਰੋਮਣੀ ਕਮੇਟੀ ਦੇ ਸਟਾਫ ਤੋਂ ਇਲਾਵਾ ਵੱਡੀ ਗਿਣਤੀ 'ਚ ਪਤਵੰਤੇ ਸੱਜਣ ਤੇ ਸੰਗਤਾਂ ਨੇ ਹਾਜ਼ਰੀਆਂ ਭਰੀਆਂ।

## ਸਿੱਖਾਂ ਨੂੰ ਘੱਟ-ਗਿਣਤੀ ਮੰਨਣ ਤੋਂ ਇਨਕਾਰ ਕਿਉਂ? -ਜਥੇ: ਭੌਰ

ਅੰਮ੍ਰਿਤਸਰ-੩ ਮਾਰਚ: ਭਾਰਤ ਦੀ ਅਜ਼ਾਦੀ ਦੇ ਸੰਘਰਸ਼ ਵਿਚ ਅਣਗਿਣਤ ਕੁਰਬਾਨੀਆਂ ਕਰਨ ਵਾਲੇ ਸਿੱਖ ਭਾਈਚਾਰੇ ਨੂੰ ਅਜ਼ਾਦ ਭਾਰਤ ਦੇ ਉੱਤਰ ਵਿਚ ਇਕ ਅਜਿਹਾ ਖਿੱਤਾ ਦੇਣ, ਜਿੱਥੇ ਸਿੱਖ ਵੀ ਅਜ਼ਾਦੀ ਦਾ ਨਿੱਘ ਮਾਣ ਸਕਣਗੇ ਦੇ ਲਾਰੇ ਦੇਣ ਵਾਲੇ ਵੱਡੇ ਲੀਡਰਾਂ ਦੇ ਉੱਤਰ-ਅਧਿਕਾਰੀ ਸਿੱਖਾਂ ਨੂੰ ਘੱਟ-ਗਿਣਤੀ ਮੰਨਣ ਤੋਂ ਇਨਕਾਰੀ ਕਿਉਂ ਹਨ? ਦਸਤਾਰ ਸਿੱਖ ਦੀ ਵਿਲੱਖਣ ਸ਼ਖ਼ਸੀਅਤ ਦੀ ਪਹਿਚਾਣ, ਸਵੈਮਾਣ ਤੇ ਇੱਜ਼ਤ-ਆਬਰੂ ਦੀ ਪ੍ਰਤੀਕ ਹੈ। ਸੰਸਾਰ ਦੇ ਵੱਖ-ਵੱਖ ਦੇਸ਼ਾਂ ਵਿਚ ਸਿੱਖਾਂ ਦੇ ਪਹਿਰਾਵੇ ਤੇ ਧਰਮ ਨੂੰ ਬਾਕਾਇਦਾ ਮਾਨਤਾ ਦਿੱਤੀ ਗਈ ਹੈ। ਪਰ ਜਿਸ ਦੇਸ਼ (ਫਰਾਂਸ) ਦੀ ਅਜ਼ਾਦੀ ਦੀ ਲੜਾਈ ਅਤੇ ਖੁਸ਼ਹਾਲੀ ਲਈ ਸਿੱਖਾਂ ਦੇ ਪੁਰਖਿਆਂ ਨੇ ਵੱਡਾ ਯੋਗਦਾਨ ਪਾਇਆ ਹੋਵੇ, ਉਸ ਦੇਸ਼ ਦੀ ਸਰਕਾਰ ਵੱਲੋਂ ਸਿੱਖਾਂ ਦੀਆਂ ਭਾਵਨਾਵਾਂ ਦੇ ਉਲਟ ਦਸਤਾਰ ਸਜਾਉਣ 'ਤੇ ਪਾਬੰਦੀ ਲਾਉਣਾ ਉਚਿਤ ਨਹੀਂ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਸ. ਸੁਖਦੇਵ ਸਿੰਘ ਭੌਰ ਨੇ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸੰਯੁਕਤ ਰਾਸ਼ਟਰ ਸੰਘ ਵੱਲੋਂ ਭਾਰਤ ਵਿਚ ਘੱਟ-ਗਿਣਤੀ ਧਰਮਾਂ ਨੂੰ ਪੇਸ਼ ਆਉਂਦੀਆਂ ਦੁਸ਼ਵਾਰੀਆਂ ਸਬੰਧੀ ਜਾਇਜ਼ਾ ਲੈਣ ਲਈ ਰਾਸ਼ਟਰ ਸੰਘ ਦੇ ਮਨੁੱਖੀ ਅਧਿਕਾਰ ਕਮਿਸ਼ਨ ਦੀ ਵਿਸ਼ੇਸ਼ ਪ੍ਰਤੀਨਿਧ ਮੈਡਮ ਆਸਮਾ ਜਹਾਂਗੀਰ ਅਤੇ ਮਿ: ਮਾਈਕਲ ਵੀਨਰ ਪਾਸ ਆਪਣਾ ਪੱਖ ਪੇਸ਼ ਕਰਦਿਆਂ ਕੀਤਾ। ਜਥੇਦਾਰ ਭੌਰ ਨੇ ਕਿਹਾ

ਕਿ ਕਿਸੇ ਵੀ ਧਰਮ ਦਾ ਘੱਟ-ਗਿਣਤੀ ਦਰਜਾ ਸਮੁੱਚੇ ਦੇਸ਼ ਦੀ ਅਬਾਦੀ 'ਤੇ ਅਧਾਰਤ ਹੋਣਾ ਚਾਹੀਦਾ ਹੈ ਨਾ ਕਿ ਕਿਸੇ ਇਕ ਸੂਬੇ ਵਿਚ ਕਿਸੇ ਧਰਮ ਦੇ ਲੋਕਾਂ ਦੀ ਜਨਸੰਖਿਆ ਦੇ ਅਧਾਰ ਨੂੰ ਮੁੱਖ ਰੱਖਣਾ ਚਾਹੀਦਾ ਹੈ। ਜੇ ਪੰਜਾਬ ਵਿਚ ਸਿੱਖਾਂ ਦੀ ਜਨ- ਸੰਖਿਆ ਕੁਝ ਵੱਧ ਹੈ ਤਾਂ ਸਮੁੱਚੇ ਭਾਰਤ ਦੇ ਵੱਖ-ਵੱਖ ਰਾਜਾਂ ਵਿਚ ਸਿੱਖਾਂ ਦੀ ਅਬਾਦੀ ਕੁੱਲ ਅਬਾਦੀ ਦਾ ੨% ਤੋਂ ਵੀ ਘੱਟ ਹੈ। ਘੱਟ-ਗਿਣਤੀਆਂ ਦੇ ਦਰਜੇ ਲਈ ਭਾਰਤ ਇਕ ਯੂਨਿਟ ਹੈ। ਇਕੱਲੇ ਪੰਜਾਬ ਰਾਜ ਨੂੰ ਯੂਨਿਟ ਮੰਨ ਕੇ ਸਿੱਖ ਧਰਮ ਦਾ ਘੱਟ-ਗਿਣਤੀ ਦਾ ਦਰਜਾ ਖਤਮ ਕਰਨਾ ਸਿੱਖਾਂ ਨਾਲ ਸਰਾਸਰ ਜਿਆਦਤੀ ਹੈ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਸਿੱਖ ਧਰਮ ਨੂੰ 'ਘੱਟ ਗਿਣਤੀ ਦਰਜਾ' ਪ੍ਰਾਪਤ ਸੀ ਪਰ ਮਾਨਯੋਗ ਅਦਾਲਤ ਨੇ ਭਾਰਤ ਦੇ ਇਕ ਹੀ ਰਾਜ 'ਚ ਸਿੱਖ ਧਰਮ ਦੇ ਪੈਰੋਕਾਰਾਂ ਦੀ ਗਿਣਤੀ ਨੂੰ ਮੁੱਖ-ਰੱਖਦਿਆਂ ਸਰਕਾਰ ਵੱਲੋਂ ਸਿੱਖ ਧਰਮ ਨੂੰ ਦਿੱਤਾ ਘੱਟ- ਗਿਣਤੀ ਦਰਜਾ ਰੱਦ ਕਰ ਦਿੱਤਾ ਗਿਆ ਹੈ। ਉਨ੍ਹਾਂ ਕਿਹਾ ਕਿ ਜੇ ਇਸ ਕਾਰਜ ਲਈ ਇਕ ਰਾਜ ਨੂੰ ਅਧਾਰ ਮੰਨਿਆ ਜਾਂਦਾ ਹੈ ਤਾਂ ਕੱਲ੍ਹ ਨੂੰ ਇਕ ਸ਼ਹਿਰ, ਕਸਬੇ ਜਾਂ ਪਿੰਡ ਨੂੰ ਅਧਾਰ ਮੰਨ ਕੇ ਕਿਸੇ ਧਰਮ ਨੂੰ ਘੱਟ- ਗਿਣਤੀ ਦਰਜਾ ਦੇਣ ਦੀ ਪ੍ਰੰਪਰਾ ਵੀ ਚੱਲ ਸਕਦੀ ਹੈ। ਉਨ੍ਹਾਂ ਕਿਹਾ ਕਿ ਸਿੱਖ-ਜਗਤ ਦੀ ਸੰਵਿਧਾਨਕ ਤੌਰ 'ਤੇ ਚੁਣੀ ਹੋਈ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਤਿਹਾਸਕ ਗੁਰਧਾਮਾਂ ਦੇ ਪ੍ਰਬੰਧਾਂ ਦੇ ਨਾਲ ਵਿੱਦਿਆ ਦੇ ਖੇਤਰ ਵਿਚ ਵੀ ਮੈਡੀਕਲ, ਇੰਜੀਨੀਅਰਿੰਗ ਤੇ ਡਿਗਰੀ ਕਾਲਜ ਆਦਿ ਦਾ ਵੱਡਾ ਸੈਟਅੱਪ ਚਲਾ ਰਹੀ ਹੈ ਪਰ ਅਦਾਲਤ ਦੇ ਇਸ ਪੱਖਪਾਤੀ ਫੈਸਲੇ ਨਾਲ ਸ਼੍ਰੋਮਣੀ ਕਮੇਟੀ ਦੇ ਵਿੱਦਿਆ ਦੇ ਢਾਂਚੇ ਨੂੰ ਵੱਡਾ ਧੱਕਾ ਲੱਗਾ ਹੈ। ਉਨ੍ਹਾਂ ਕਿਹਾ ਕਿ ਦੁਨੀਆ ਭਰ 'ਚ ਘੱਟ-ਗਿਣਤੀ ਕੌਮਾਂ ਕੋਈ ਵਧੀਆ ਕੰਮ ਕਰ ਰਹੀਆਂ ਹਨ ਤਾਂ ਉਨ੍ਹਾਂ ਨੂੰ ਸ਼ਾਬਾਸ਼ ਮਿਲਣੀ ਚਾਹੀਦੀ ਹੈ। ਘੱਟ-ਗਿਣਤੀ ਸਿੱਖਾਂ ਦਾ ਪੱਖ ਪੇਸ਼ ਕਰਦਿਆਂ ਬੀਤੇ 'ਚ ਸਿੱਖਾਂ ਨਾਲ ਹੋਈਆਂ ਜ਼ਿਆਦਤੀਆਂ ਦਾ ਜ਼ਿਕਰ ਕਰਦਿਆਂ ਕਿਹਾ ਕਿ ਜੂਨ ੧੯੮੪ 'ਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਹੋਏ ਫੌਜੀ ਹਮਲੇ ਸਮੇਂ ਸਿੱਖ ਰੈਫਰੈਂਸ ਲਾਇਬ੍ਰੇਰੀ 'ਚੋਂ ਫੌਜੀ ਅਫਸਰ ਸਿੱਖ ਕੌਮ ਦਾ ਬੇਸ਼ਕੀਮਤੀ ਇਤਿਹਾਸ ਤੇ ਧਾਰਮਿਕ ਪੁਸਤਕਾਂ ਦਾ ਭੰਡਾਰ ਬੋਰੀਆਂ ਵਿਚ ਭਰ ਕੇ ਲੈ ਗਏ ਸਨ। ਭਾਰਤ ਦੇ ਰਾਸ਼ਟਰਪਤੀ, ਕੇਂਦਰੀ ਗ੍ਰਹਿਮੰਤਰੀ ਤੇ ਰਖਿਆ ਮੰਤਰੀ ਵੱਲੋਂ ਸਮੇਂ-ਸਮੇਂ ਭਰੋਸਾ ਦਿੱਤੇ ਜਾਣ ਦੇ ਬਾਵਜੂਦ ਵੀ ਵਾਪਸ ਨਹੀਂ ਕੀਤਾ ਗਿਆ। ਜਥੇਦਾਰ ਭੌਰ ਨੇ ਕਿਹਾ ਕਿ ੧੦ ਨਵੰਬਰ ੧੯੮੪ 'ਚ ਦਿੱਲੀ ਵਿਖੇ ਸਿੱਖਾਂ ਦੇ ਹੋਏ ਕਤਲੇਆਮ ਦੇ ਦੋਸ਼ੀਆਂ ਨੂੰ ੨੩ ਸਾਲ ਬੀਤ ਜਾਣ ਤਕ ਵੀ ਸਜ਼ਾ ਨਾ ਮਿਲਣ ਦੀ ਗੱਲ ਕਰਦਿਆਂ ਸਿੱਖਾਂ ਨਾਲ ਹੋਈਆਂ ਜਿਆਦਤੀਆਂ ਦਾ ਜ਼ਿਕਰ ਵੀ ਕੀਤਾ। ਇਸ ਮੌਕੇ ਮਿ: ਮਾਈਕਲ ਵੀਨਰ ਤੇ ਮੈਡਮ ਆਸਮਾ ਜਹਾਂਗੀਰ ਨੇ ਜਥੇਦਾਰ ਭੌਰ ਵੱਲੋਂ ਉਠਾਏ ਮੁੱਦਿਆਂ ਨੂੰ ਬੜੀ ਦਿਲਚਸਪੀ ਨਾਲ ਸੁਣਿਆ। ਮਿ: ਮਾਈਕਲ ਨੇ ਸ. ਭੌਰ ਦੇ ਹਰ ਪੱਖ ਨੂੰ ਨੋਟ ਕਰਦਿਆਂ ਵਿਸ਼ਵਾਸ ਦੁਆਇਆ ਕਿ ਉਹ ਇਨ੍ਹਾਂ ਸਭ ਦੁਸ਼ਵਾਰੀਆਂ ਦੇ ਹੱਲ ਲਈ ਕਮਿਸ਼ਨ ਪਾਸ ਆਪਣੀ ਵਿਸਥਾਰਤ ਰਿਪੋਰਟ ਪੇਸ਼ ਕਰਨਗੇ। ਮੈਡਮ ਆਸਮਾ ਨੇ ਕਿਹਾ ਕਿ ਪਿਛਲੇ ਸਾਲ ਫਰਾਂਸ ਦੇ ਦੌਰੇ ਦੀ ਵਾਪਸੀ ਉਪਰੰਤ ਉਨ੍ਹਾਂ ਸਿੱਖ ਵਿਦਿਆਰਥੀਆਂ 'ਪੁਰ ਦਸਤਾਰ ਦੀ ਪਾਬੰਦੀ 'ਤੇ ਵਿਸਥਾਰਤ ਤੇ ਸਿੱਖ ਧਰਮ ਦੇ ਹੱਕ ਵਿਚ ਰਿਪੋਰਟ ਪੇਸ਼ ਕੀਤੀ ਸੀ।

■

# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਰਵੇਲ ਸਿੰਘ ਹੈੱਡ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪ੍ਰਾਪਤ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਵੱਖ-ਵੱਖ ਥਾਵਾਂ 'ਤੇ ਮਹੀਨਾ ਜਨਵਰੀ ੨੦੦੮ ਵਿਚ ਅੰਮ੍ਰਿਤ ਸੰਚਾਰ ਸਮਾਗਮਾਂ ਦੌਰਾਨ ਹੋਏ ਅੰਮ੍ਰਿਤ-ਸੰਚਾਰ ਦਾ ਵੇਰਵਾ ਇਸ ਪ੍ਰਕਾਰ ਹੈ:

| ਮਿਤੀ | ਅਸਥਾਨ ਦਾ ਨਾਮ | ਪ੍ਰਾਣੀ |
|---|---|---|
| ੧-੧-੦੮ | ਸ੍ਰੀ ਰਾਮਪੁਰ, ਮਹਾਂਰਾਸ਼ਟਰ | ੫੫ |
| ੨-੧-੦੮ | ਗੁ: ਸਾਹਿਬ ਪਿੰਡ ਥੇਹੜੀ, ਜ਼ਿਲ੍ਹਾ ਮੁਕਤਸਰ | ੩੨੫ |
| ੨-੧-੦੮ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੧੬ |
| ੬-੧-੦੮ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੯੬ |
| ੭-੧-੦੮ | ਪਿੰਡ ਰਾਊਵਾਲਾ ਪ੍ਰਮੇਸਵਰ ਨਗਰ, ਜ਼ਿਲ੍ਹਾ ਗੁਰਦਾਸਪੁਰ। | ੧੧ |
| ੮-੧-੦੮ | ਗੁ: ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ। | ੪੮ |
| ੯-੧-੦੮ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੯੦ |
| ੧੦-੧-੦੮ | ਪਿੰਡ ਚੋਲਾ ਸਾਹਿਬ, ਕਾਲੇ ਕੇ, ਅੰਮ੍ਰਿਤਸਰ। | ੧੭੫ |
| ੧੩-੧-੦੮ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੩੯ |
| ੧੪-੧-੦੮ | ਸ੍ਰੀ ਦਰਬਾਰ ਸਾਹਿਬ, ਮੁਕਤਸਰ | ੨੯ |
| ੧੪-੧-੦੮ | ਗੁਰਦੁਆਰਾ ਸ਼ਹੀਦ ਭਾਈ ਤਾਰਾ ਸਿੰਘ,ਪਿੰਡ ਵਾਂ, ਜ਼ਿਲ੍ਹਾ ਤਰਨਤਾਰਨ | ੪੭ |
| ੧੬-੧-੦੮ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੫੨ |
| ੧੬-੧-੦੮ | ਪਿੰਡ ਭਲਾਈਪੁਰ ਪੂਰਬਾ, ਅੰਮ੍ਰਿਤਸਰ | ੭੪ |
| ੧੬-੧-੦੮ | ਪਿੰਡ ਸੂਰਵਿੰਡ, ਤਰਨਤਾਰਨ | ੨੫ |
| ੧੭-੧-੦੮ | ਗੁਰਦੁਆਰਾ ਬਾਬਾ ਬੁੱਢਾ ਜੀ, ਕੱਥੂਨੰਗਲ | ੧੬ |
| ੨੦-੧-੦੮ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੨੭ |
| ੨੨-੧-੦੮ | ਸ੍ਰੀ ਗੋਇੰਦਵਾਲ ਸਾਹਿਬ, ਜ਼ਿਲ੍ਹਾ ਤਰਨਤਾਰਨ | ੧੬ |
| ੨੨-੧-੦੮ | ਗੁ: ਬਾਬਾ ਸੁਖਚੈਨਦਾਸ ਜੀ, ਪਿੰਡ ਸ਼ਾਹਕੋਟ, ਜਲੰਧਰ | ੨੬ |
| ੨੩-੧-੦੮ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੯੯ |
| ੨੩-੧-੦੮ | ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਨਗਰ, ਜਲੰਧਰ | ੩੭ |
| ੨੪-੧-੦੮ | ਪਿੰਡ ਨੌਰੰਗਾਬਾਦ, ਜ਼ਿਲ੍ਹਾ ਤਰਨਤਾਰਨ | ੧੨੦ |
| ੨੫-੧-੦੮ | ਪਿੰਡ ਭੈਣੀ ਮੀਆਂ ਖਾਂ, ਗੁਰਦਾਸਪੁਰ | ੩੩ |
| ੨੭-੧-੦੮ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੩੫ |
| ੩੦-੧-੦੮ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੦੭ |

## ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਵੱਲੋਂ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ੨੦ ਦਸੰਬਰ ਨੂੰ

ਹਲਕਾ ਪੱਟੀ ਦੇ ਗੁਰਦੁਆਰਾ ਬਾਬਾ ਬੀਰ ਸਿੰਘ ਜੀ ਪਿੰਡ ਸਭਰਾ ਵਿਖੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਖੁਸ਼ਵਿੰਦਰ ਸਿੰਘ ਜੀ ਅਤੇ ਸ. ਸੁਖਵਿੰਦਰ ਸਿੰਘ ਜੀ ਹੁਰਾਂ ਦੇ ਵਿਸ਼ੇਸ਼ ਉੱਦਮ ਅਤੇ ਉਪਰਾਲੇ ਸਦਕਾ ਜਥੇ. ਬਲਦੇਵ ਸਿੰਘ ਜੀ ਦੀ ਅਗਵਾਈ ਹੇਠ ਚੱਲਦੀ ਪ੍ਰਚਾਰ ਵਹੀਰ ਵੱਲੋਂ ਮੁੱਖ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ। ਭਾਈ ਰਮਨਦੀਪ ਸਿੰਘ ਜੀ ਅਤੇ ਭਾਈ ਅਰਜਨ ਸਿੰਘ ਜੀ ਹਜ਼ੂਰੀ ਰਾਗੀ ਜਥੇ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਹੁਰਾਂ ਮੁੱਖ ਸਮਾਗਮ ਦੀ ਅਰੰਭਤਾ ਵਿਚ ਗੁਰਬਾਣੀ ਦੇ ਮਨੋਹਰ ਕੀਰਤਨ ਨਾਲ ਸੰਗਤਾਂ ਨੂੰ ਨਿਹਾਲ ਕੀਤਾ। ਭਾਈ ਜਗਦੇਵ ਸਿੰਘ ਪ੍ਰਚਾਰਕ ਹੁਰਾਂ ਸਟੇਜ ਦੀ ਸੇਵਾ ਬਾਖ਼ੂਬੀ ਨਿਭਾਈ। ਭਾਈ ਸਰਬਜੀਤ ਸਿੰਘ ਸੋਹੀਆਂ ਅਤੇ ਭਾਈ ਕੁਲਰਾਜ ਸਿੰਘ ਵੱਲਾ ਪ੍ਰਚਾਰਕ ਸਾਹਿਬਾਨ ਵੱਲੋਂ ਭਰੂਣ ਹੱਤਿਆ ਅਤੇ ਬਾਬਾਵਾਦ ਨੂੰ ਠੱਲ੍ਹ ਪਾਉਣ ਸਬੰਧੀ ਪ੍ਰੇਰਨਾਮਈ ਲੈਕਚਰ ਅਤੇ ਕਵਿਤਾ ਰਾਹੀਂ ਸੰਗਤਾਂ ਨੂੰ ਸੁਚੇਤ ਕੀਤਾ। ਭਾਈ ਮੇਜਰ ਸਿੰਘ ਜੀ ਪੰਜ ਪਿਆਰਾ ਸ੍ਰੀ ਅਕਾਲ ਤਖ਼ਤ ਸਾਹਿਬ ਹੁਰਾਂ ਵੱਲੋਂ ਨੌਜੁਆਨਾਂ ਨੂੰ ਕੇਸ ਰੱਖਣ ਲਈ ਪ੍ਰੇਰਨਾ ਦਿੱਤੀ ਗਈ। ਭਾਈ ਸੁਖਦੇਵ ਸਿੰਘ ਮਿੱਠੜੀ, ਭਾਈ ਬਲਦੇਵ ਸਿੰਘ ਲੌਂਗੋਵਾਲ, ਭਾਈ ਹਰਪਾਲ ਸਿੰਘ ਢੰਡ, ਗਿਆਨੀ ਸਰੂਪ ਸਿੰਘ ਸੂਰਵਿੰਡ, ਗਿਆਨੀ ਬਲਦੇਵ ਸਿੰਘ ਸਭਰਾ ਦੇ ਕਵੀਸ਼ਰ ਅਤੇ ਢਾਡੀ ਜਥਿਆਂ ਨੇ ਗੁਰ-ਇਤਿਹਾਸ ਸੰਗਤਾਂ ਨੂੰ ਸ੍ਰਵਣ ਕਰਵਾਇਆ। ਗਿਆਨੀ ਜਰਨੈਲ ਸਿੰਘ ਸਭਰਾ ਕਵੀਸ਼ਰ ਹੁਰਾਂ ਸਮਾਗਮ ਨੂੰ ਸਫ਼ਲ ਬਣਾਉਣ ਲਈ ਵਿਸ਼ੇਸ਼ ਮੀਟਿੰਗਾਂ ਵਿਚ ਹਿੱਸਾ ਲਿਆ। ਭਾਈ ਹੀਰਾ ਸਿੰਘ, ਭਾਈ ਗੁਰਬਚਨ ਸਿੰਘ ਕਲਸੀਆਂ, ਭਾਈ ਜਸਬੀਰ ਸਿੰਘ ਖਾਲਸਾ, ਭਾਈ ਦਿਲਬਾਗ ਸਿੰਘ ਸਭਰਾ ਪ੍ਰਚਾਰਕ ਸਾਹਿਬਾਨ ਨੇ ਵੱਖ-ਵੱਖ ਨਗਰਾਂ ਵਿਚ ਸਮਾਗਮ ਤੋਂ ਪਹਿਲਾਂ ਜਾ ਕੇ ਸੰਗਤਾਂ ਨੂੰ ਮੁੱਖ ਸਮਾਗਮ ਪ੍ਰਤੀ ਪ੍ਰੇਰਨਾ ਕੀਤੀ। ਭਾਈ ਅਵਤਾਰ ਸਿੰਘ ਸਪੁੱਤਰ ਬਾਬਾ ਦਇਆ ਸਿੰਘ ਜੀ ਸੁਰ ਸਿੰਘ, ਬਿਧੀਚੰਦੀਏ ਸਮਾਗਮ ਵਿਚ ਵਿਸ਼ੇਸ਼ ਤੌਰ 'ਤੇ ਸ਼ਾਮਲ ਹੋਏ ਅਤੇ ਸੰਗਤਾਂ ਨੂੰ ਗੁਰੂ ਦੇ ਲੜ ਲੱਗਣ ਦੀ ਤਾਕੀਦ ਕੀਤੀ। ਸ. ਹਰਦਿਆਲ ਸਿੰਘ ਜੀ ਸੁਰਸਿੰਘ ਮੈਂਬਰ ਸ਼੍ਰੋਮਣੀ ਕਮੇਟੀ ਹੁਰਾਂ ਨੇ ਵੀ ਸੰਗਤਾਂ ਨੂੰ ਸੰਬੋਧਨ ਕੀਤਾ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਹੁੰਚੇ ਹੋਏ ਪੰਜ ਪਿਆਰੇ ਸਾਹਿਬਾਨ ਵੱਲੋਂ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਅਤੇ ੫੦੦ ਪ੍ਰਾਣੀ ਖੰਡੇ ਦੀ ਪਾਹੁਲ ਛਕ ਕੇ ਗੁਰੂ ਦੇ ਲੜ ਲੱਗੇ। ੧੫੦ ਨੌਜੁਆਨ ਬੱਚਿਆਂ ਨੇ ਕੇਸ ਰੱਖਣ ਦਾ ਪ੍ਰਣ ਕੀਤਾ। ਜਿਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਖੁਸ਼ਵਿੰਦਰ ਸਿੰਘ ਜੀ ਅਤੇ ਸ. ਸੁਖਵਿੰਦਰ ਸਿੰਘ ਜੀ ਹੁਰਾਂ ਵੱਲੋਂ ਸਿਰਪਾਉ ਦੇ ਕੇ ਸਨਮਾਨਿਤ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਟਾ ਰਹਿਤ ਕਕਾਰ ਦਿੱਤੇ ਗਏ ਅਤੇ ਫ੍ਰੀ ਮੈਡੀਕਲ ਕੈਂਪ ਦਾ ਆਯੋਜਨ ਵੀ ਕੀਤਾ ਗਿਆ। ਸ. ਮੇਜਰ ਸਿੰਘ ਜੀ ਐਡੀਸ਼ਨਲ ਸਕੱਤਰ ਧਰਮ ਪ੍ਰਚਾਰ ਹੁਰਾਂ ਸਾਰੇ ਪ੍ਰਬੰਧਾਂ ਨੂੰ ਬਾਖ਼ੂਬੀ ਨਿਭਾਉਣ ਲਈ ਵਿਸ਼ੇਸ਼ ਉਪਰਾਲੇ ਕੀਤੇ।

ਮਿਤੀ ੨੪-੧੨-੨੦੦੭ ਨੂੰ ਪਿੰਡ ਪਿਉਰੀ, ੨੫ ਨੂੰ ਪਿੰਡ ਦੌਲਾ, ੨੬ ਨੂੰ ਪਿੰਡ ਭਾਰੂ, ੨੭ ਨੂੰ ਗਿੱਦੜਬਾਹਾ ਮੰਡੀ, ੨੮ ਨੂੰ ਗਿੱਦੜਬਾਹਾ ਪਿੰਡ, ੨੯ ਨੂੰ ਪਿੰਡ ਹੁਸਨਰ, ੩੦ ਨੂੰ ਪਿੰਡ ਸਮਾਘ, ੩੧ ਨੂੰ ਪਿੰਡ ਗੁਰੂਸਰ ਅਤੇ ੧-੧-੨੦੦੮ ਨੂੰ ਪਿੰਡ ਫੱਕਰਸਰ ਨਗਰਾਂ ਦੇ ਮੁਖ ਦੁਆਰ ਤੋਂ ਸ਼ਬਦ ਕੀਰਤਨ ਕਰਦੇ ਹੋਏ, ਗੁਰਦੁਆਰਾ ਸਾਹਿਬਾਨ ਵਿਖੇ ਗੁਰਮਤਿ ਸਮਾਗਮ ਕੀਤੇ ਗਏ। ਜਥੇਦਾਰ ਗੁਰਪਾਲ ਸਿੰਘ ਜੀ ਗੋਰਾ ਸਾਬਕਾ ਸੀਨੀਅਰ ਮੀਤ ਪ੍ਰਧਾਨ ਅਤੇ ਮੌਜੂਦਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੁਰੀਂ ਇਨ੍ਹਾਂ ਸਮਾਗਮਾਂ ਦੇ ਮੁੱਖ ਪ੍ਰਬੰਧਕ ਵਜੋਂ ਤਨਦੇਹੀ ਨਾਲ ਹਰ ਸਮਾਗਮ ਵਿਚ ਪਹੁੰਚ ਕੇ ਧਰਮ ਪ੍ਰਚਾਰ ਵਹੀਰ ਦੀ ਅਗਵਾਈ ਕਰਦੇ ਰਹੇ।

ਭਾਈ ਮੇਜਰ ਸਿੰਘ ਜੀ ਪੰਜ ਪਿਆਰਾ ਹੁਰਾਂ ਦੀ ਪ੍ਰੇਰਨਾ ਸਦਕਾ ਅਤੇ ਭਾਈ ਸਾਹਿਬ ਭਾਈ ਬਲਦੇਵ ਸਿੰਘ ਜੀ ਦੀ ਪਿਆਰ-ਭਰੀ ਗਲਵੱਕੜੀ ਰਾਹੀਂ ਕਰੀਬ ੨੦੦੦ ਬੱਚੇ ਅਤੇ ਨੌਜੁਆਨਾਂ ਨੇ ਕੇਸ ਰੱਖਣ ਦਾ ਪ੍ਰਣ ਕੀਤਾ। ਉਪਰੋਕਤ ਕਈਆਂ ਪਿੰਡਾਂ ਵਿੱਚੋਂ ਕਰੀਬ ੨੫੦ ਵਿਅਕਤੀ ਸੌਦਾ ਸਾਧ ਦਾ ਖਹਿੜਾ ਛੱਡ ਕੇ ਗੁਰੂ-ਪੰਥ ਵਿਚ ਸ਼ਾਮਲ ਹੋਏ। ਭਾਈ ਸੁਖਦੇਵ ਸਿੰਘ ਮਿੱਠੜੀ ਅਤੇ ਭਾਈ ਬਲਦੇਵ ਸਿੰਘ ਲੌਂਗੋਵਾਲ ਦੇ ਢਾਡੀ ਜਥੇ ਅਤੇ ਭਾਈ ਸੁਖਰਾਜ ਸਿੰਘ ਤੁੰਗਵਾਲੀ ਪ੍ਰਚਾਰਕ ਅਗਾਊਂ ਪ੍ਰਚਾਰ ਵਹੀਰ ਵਜੋਂ ਵਿਚਰ ਕੇ ਘਰ-ਘਰ ਤਕ ਪਹੁੰਚ ਕਰਕੇ ਸੰਗਤਾਂ ਨੂੰ ਪ੍ਰੇਰਿਤ ਕਰਦੇ ਰਹੇ। ਭਾਈ ਸਰਬਜੀਤ ਸਿੰਘ ਸੋਹੀਆਂ ਅਤੇ ਭਾਈ ਕੁਲਰਾਜ ਸਿੰਘ ਵੱਲਾ ਪ੍ਰਚਾਰਕ ਸੰਗਤਾਂ ਨੂੰ ਸਮਾਜਿਕ ਕੁਰੀਤੀਆਂ ਜਿਵੇਂ ਦਾਜ-ਦਹੇਜ ਦੀ ਲਾਹਨਤ, ਮਾਦਾ ਭਰੂਣ ਹੱਤਿਆ ਅਤੇ ਬਾਬਾਵਾਦ ਤੋਂ ਬਚਣ ਲਈ ਵਿਆਖਿਆ ਭਰਪੂਰ ਲੈਕਚਰਾਂ ਰਾਹੀਂ ਅਤੇ ਗੁਰਬਾਣੀ ਪ੍ਰਮਾਣਾਂ ਰਾਹੀਂ ਸੰਗਤਾਂ ਨੂੰ ਪ੍ਰੇਰਿਤ ਕਰਕੇ ਅਜਿਹੀਆਂ ਕੁਰੀਤੀਆਂ ਤੋਂ ਬਚਣ ਦੀ ਪ੍ਰੇਰਨਾ ਕਰਦੇ ਰਹੇ। ਭਾਈ ਮੁਖਤਾਰ ਸਿੰਘ ਸੁਲਤਾਨਵਿੰਡ ਢੋਲਕ ਦੀ ਸੇਵਾ, ਨਗਰ ਕੀਰਤਨ ਵਿਚ ਬਾਖ਼ੂਬੀ ਅਤੇ ਤਨਦੇਹੀ ਨਾਲ ਨਿਭਾਉਂਦੇ ਰਹੇ। ਨਗਰ ਫੱਕਰਸਰ ਦੇ ਸ਼ਾਨ-ਏ ਖਾਲਸਾ ਦੇ ਬੱਚੇ ਵੀ ਨਗਰ ਕੀਰਤਨ ਵਿਚ ਪਿੰਡ ਫੱਕਰਸਰ ਵਿਖੇ ਸ਼ਾਮਲ ਹੋਏ ਅਤੇ ਸ਼ਬਦ ਕੀਰਤਨ ਰਾਹੀਂ ਵੀ ਸੰਗਤਾਂ ਵਿਚ ਹਾਜ਼ਰੀਆਂ ਭਰੀਆਂ। ਬੱਚੀ ਨਵਪ੍ਰੀਤ ਕੌਰ ਪੋਤਰੀ ਜਥੇ. ਗੁਰਪਾਲ ਸਿੰਘ ਜੀ ਗੋਰਾ ਮੈਂਬਰ ਸ਼੍ਰੋਮਣੀ ਕਮੇਟੀ ਨੇ ਭਾਵਪੂਰਤ ਸ਼ਬਦਾਂ ਵਿਚ ਗੁਰਮਤਿ ਲੈਕਚਰ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਬੀਬੀ ਸਰਬਜੀਤ ਕੌਰ ਪੁੱਤਰੀ ਸ. ਗੁਰਪਾਲ ਸਿੰਘ ਗੋਰਾ ਨੇ ਵੀ ਮੁੱਖ ਸਮਾਗਮ ਵਿਚ ਸ਼ਬਦ-ਕੀਰਤਨ ਰਾਹੀਂ ਹਾਜ਼ਰੀ ਭਰੀ। ਸ. ਹਰਦਲਬੀਰ ਸਿੰਘ ਜੀ ਸ਼ਾਹ ਮੈਂਬਰ ਧਰਮ ਪ੍ਰਚਾਰ ਕਮੇਟੀ ਵਿਸ਼ੇਸ਼ ਤੌਰ 'ਤੇ ਮੁੱਖ ਸਮਾਗਮਾਂ ਵਿਖੇ ਹਾਜ਼ਰ ਹੋਏ। ਗੁਰਦੁਆਰਾ ਥੇਹੜੀ ਸਾਹਿਬ ਦੇ ਪ੍ਰਬੰਧਕਾਂ ਵੱਲੋਂ ਪੂਰਨ ਸਹਿਯੋਗ ਦਿੱਤਾ ਗਿਆ। ਗੁਰੂ ਕਾ ਲੰਗਰ ਅਤੁੱਟ ਵਰਤਿਆ। ਸ. ਮੇਜਰ ਸਿੰਘ ਜੀ ਐਡੀਸ਼ਨਲ ਸਕੱਤਰ ਧਰਮ ਪ੍ਰਚਾਰ ਹੁਰਾਂ ਸਾਰੇ ਪ੍ਰਬੰਧਾਂ ਦੀ ਦੇਖ-ਰੇਖ ਵਧੀਆ ਢੰਗ ਨਾਲ ਕਰਕੇ ਅਤੇ ਹਰ ਸਮਾਗਮ ਵਿਚ ਪਹੁੰਚ ਕੇ ਪ੍ਰੋਗਰਾਮਾਂ ਨੂੰ ਸਫ਼ਲ ਬਣਾਇਆ।

ਮਿਤੀ ੧੪ ਜਨਵਰੀ ਤੋਂ ੨੪ ਜਨਵਰੀ ੨੦੦੮ ਤਕ ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਤਹਿਤ ਹਲਕਾ ਤਰਨਤਾਰਨ ਦੇ ਇਤਿਹਾਸਕ ਨਗਰ ਨੌਰੰਗਾਬਾਦ ਵਿਖੇ ਮੁੱਖ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ। ੨੨੫ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ। ਕਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਵੱਖ-ਵੱਖ ਨਗਰਾਂ ਵਿਚ ਧਾਰਮਿਕ ਫ਼ਿਲਮਾਂ ਦਿਖਾਈਆਂ ਗਈਆਂ ਅਤੇ ਭਾਈ ਲਖਵੰਤ ਸਿੰਘ, ਭਾਈ ਖਜ਼ਾਨ ਸਿੰਘ, ਭਾਈ ਸਰਬਜੀਤ ਸਿੰਘ ਸੋਹੀਆਂ, ਭਾਈ ਕੁਲਰਾਜ ਸਿੰਘ ਵੱਲਾ ਪ੍ਰਚਾਰਕ ਸਾਹਿਬਾਨਾਂ ਨੇ ਸੰਗਤਾਂ ਨੂੰ ਕਥਾ-ਵਿਚਾਰ ਰਾਹੀਂ ਪ੍ਰੇਰਿਤ ਕੀਤਾ। ਭਾਈ ਜੋਧਾ ਸਿੰਘ ਖਿਆਲਾ ਅਤੇ ਭਾਈ ਬਲਦੇਵ ਸਿੰਘ ਸਭਰਾ ਕਵੀਸ਼ਰ ਵੀ ਵੱਖ-ਵੱਖ ਨਗਰਾਂ ਵਿਚ ਗੁਰ-ਇਤਿਹਾਸ ਰਾਹੀਂ ਸੰਗਤਾਂ ਨੂੰ ਅੰਮ੍ਰਿਤਪਾਨ ਕਰਨ ਲਈ ਪ੍ਰੇਰਨਾ ਦਿੰਦੇ ਰਹੇ। ਸਿੱਖ ਵਿਰਸਾ ਸੰਭਾਲ ਮੁਹਿੰਮ ਵੱਲੋਂ ਸਾਰੇ ਨਗਰ ਦੀ ਪ੍ਰਕਰਮਾ ਕੀਤੀ ਗਈ। ਭਾਈ ਬਲਵਿੰਦਰ ਸਿੰਘ ਬਰਵਾਲਾ ਅਤੇ ਭਾਈ ਨਿਰਮਲ ਸਿੰਘ ਨਾਗਪੁਰੀ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਭਾਈ ਸੁਰਜੀਤ ਸਿੰਘ ਹਜ਼ੂਰੀ ਰਾਗੀ ਗੁਰਦੁਆਰਾ ਸਾਹਿਬ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਹੁਰਾਂ ਸੰਗਤਾਂ ਨੂੰ ਮਨੋਹਰ ਗੁਰਬਾਣੀ ਕੀਰਤਨ ਰਾਹੀਂ ਨਿਹਾਲ ਕੀਤਾ। ਉਪਰੰਤ ਭਾਈ ਸੁਖਦੇਵ

ਸਿੰਘ ਮਿੱਠੜੀ, ਭਾਈ ਬਲਦੇਵ ਸਿੰਘ ਲੌਂਗੋਵਾਲ ਦੇ ਢਾਡੀ ਜਥਿਆਂ ਨੇ ਅਤੇ ਭਾਈ ਜੋਧਾ ਸਿੰਘ ਖਿਆਲਾ ਦੇ ਕਵੀਸ਼ਰ ਜਥੇ ਨੇ ਗੁਰ-ਇਤਿਹਾਸ ਦੀ ਸਾਂਝ ਕੀਤੀ। ਭਾਈ ਸੁਖਵਿੰਦਰ ਸਿੰਘ ਕਵੀਸ਼ਰੀ ਜਥੇ ਨੇ ਵੀ ਸੰਗਤਾਂ ਨੂੰ ਗੁਰ-ਇਤਿਹਾਸ ਸਰਵਣ ਕਰਵਾਇਆ। ਸ. ਅਲਵਿੰਦਰਪਾਲ ਸਿੰਘ ਜੀ ਪੱਖੋਕੇ ਸਾਬਕਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਚੇਚੇ ਤੌਰ 'ਤੇ ਸਮਾਗਮ ਵਿਚ ਪਹੁੰਚੇ ਅਤੇ ਭਾਈ ਬਲਦੇਵ ਸਿੰਘ ਜੀ ਮੁਖੀ ਧਰਮ ਪ੍ਰਚਾਰ ਲਹਿਰ ਦਾ, ਉਨ੍ਹਾਂ ਦੇ ਹਲਕੇ ਵਿਚ ਪ੍ਰੋਗਰਾਮ ਰੱਖਣ 'ਤੇ ਧੰਨਵਾਦ ਕੀਤਾ ਅਤੇ ਕਿਹਾ ਕਿ ਅਜਿਹੇ ਪ੍ਰੋਗਰਾਮਾਂ ਵਿਚ ਉਹ ਵੱਧ ਚੜ੍ਹ ਕੇ ਯੋਗਦਾਨ ਦੇਣਗੇ। ਸ. ਅਮਰੀਕ ਸਿੰਘ ਜੀ ਸਰਪੰਚ ਪਿੰਡ ਪੱਖੋਕੇ ਅਤੇ ਸ. ਰਤਨ ਸਿੰਘ ਜੀ ਰਿਟਾਇਰਡ ਡੀ.ਐੱਸ.ਪੀ. ਸਮਾਗਮਾਂ ਵਿਚ ਉਚੇਚੇ ਤੌਰ 'ਤੇ ਪਹੁੰਚੇ।

ਮਿਤੀ ੨੭-੧-੨੦੦੮ ਤੋਂ ੫-੨-੨੦੦੮ ਤਕ ਹਲਕਾ ਗਿੱਦੜਬਾਹਾ ਦੇ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ। ਪਿੰਡ ਰੁਖਾਲਾ ਸ਼ੇਖ, ਮਨੀਆਂ ਵਾਲਾ, ਗਿਲਜੇਵਾਲਾ, ਚੱਕ ਗਿਲਜੇਵਾਲਾ, ਦੂਹੇਵਾਲਾ, ਖੁੰਨਣ ਖੁਰਦ, ਭੂੰਦੜ, ਲੁੰਢੇਵਾਲ ਆਦਿ ਸਾਰੇ ਨਗਰਾਂ ਦੀ ਪ੍ਰਕਰਮਾ ਸ਼ਬਦ-ਕੀਰਤਨ ਕਰਦਿਆਂ ਹੋਇਆਂ ਇਨ੍ਹਾਂ ਦੇ ਮੁੱਖ ਪ੍ਰਬੰਧਕਾਂ ਦੇ ਸਹਿਯੋਗ ਨਾਲ ਗੁਰਦੁਆਰਾ ਸਾਹਿਬ ਪਹੁੰਚ ਕੇ ਗੁਰਮਤਿ ਸਮਾਗਮ ਕੀਤੇ ਗਏ। ਹਰ ਨਗਰ ਵਿੱਚੋਂ ੫੦ ਤੋਂ ੧੦੦ ਤਕ ਬੱਚੇ ਅਤੇ ਨੌਜੁਆਨ ਕੇਸ ਰੱਖਣ ਲਈ ਪ੍ਰੇਰਿਤ ਹੁੰਦੇ ਰਹੇ, ਜਿਨ੍ਹਾਂ ਨੂੰ ਭਾਈ ਬਲਦੇਵ ਸਿੰਘ ਜੀ ਅਤੇ ਸ. ਮੇਜਰ ਸਿੰਘ ਜੀ ਐਡੀ: ਸਕੱਤਰ (ਪ੍ਰ) ਸਿਰਪਾਓ ਦੇ ਕੇ ਉਤਸ਼ਾਹਿਤ ਕਰਦੇ ਰਹੇ। ਭਾਈ ਬਲਦੇਵ ਸਿੰਘ ਜੀ ਹਰ ਸਮਾਗਮ ਦੌਰਾਨ ਸੰਗਤਾਂ ਨੂੰ ਸੰਬੋਧਨ ਹੋਏ।

ਧਰਮ ਪ੍ਰਚਾਰ ਲਹਿਰ ਦਾ ਮੁੱਖ ਸਮਾਗਮ ਗਿੱਦੜਬਾਹਾ ਹਲਕੇ ਦੇ ਪ੍ਰਸਿੱਧ ਪਿੰਡ ਬਾਦੀਆਂ ਵਿਖੇ ਕਰਵਾਇਆ ਗਿਆ। ਉਸੇ ਤਰ੍ਹਾਂ ਨਗਰ ਦੇ ਮੁੱਖ ਦੁਆਰ ਤੋਂ ਸਾਰੇ ਨਗਰ ਦੀ ਪ੍ਰਕਰਮਾ ਸ਼ਬਦ ਪੜ੍ਹਦਿਆਂ ਕੀਤੀ ਗਈ। ਉਪਰੰਤ ਗੁਰਦੁਆਰਾ ਸਾਹਿਬ ਵਿਖੇ ਗੁਰਮਤਿ ਸਮਾਗਮਾਂ ਦੀ ਅਰੰਭਤਾ ਭਾਈ ਬਲਕਾਰ ਸਿੰਘ ਜੀ ਹਜ਼ੂਰੀ ਰਾਗੀ ਜਥਾ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਹੁਰਾਂ ਮਨੋਹਰ ਗੁਰਬਾਣੀ ਦੇ ਕੀਰਤਨ ਦੁਆਰਾ ਕੀਤੀ। ਤਖ਼ਤ ਸ੍ਰੀ ਦਮਦਮਾ ਸਾਹਿਬ ਅਤੇ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜ ਪਿਆਰੇ ਸਾਹਿਬਾਨ ਪਹੁੰਚੇ। ਜਿਨ੍ਹਾਂ ਨੇ ਅੰਮ੍ਰਿਤ ਦਾ ਬਾਟਾ ਤਿਆਰ ਕਰ ਕੇ ੧੧੦੦ ਪ੍ਰਾਣੀਆਂ ਨੂੰ ਗੁਰੂ ਦੇ ਲੜ ਲਾਇਆ। ਕਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਫ੍ਰੀ ਮੈਡੀਕਲ ਕੈਂਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਲਗਾਇਆ ਗਿਆ ਜਿਸ ਦਾ ਲੋਕਾਂ ਨੇ ਭਰਪੂਰ ਲਾਹਾ ਲਿਆ। ਨਸ਼ਾ ਮੁਕਤ ਸਮਾਜ ਅਤੇ ਸਮਾਜਿਕ ਕੁਰੀਤੀਆਂ ਪ੍ਰਤੀ ਸੰਗਤਾਂ ਨੂੰ ਜਾਗਰੂਕ ਕਰਦੇ ਹੋਏ, ਮਾਦਾ ਭਰੂਣ ਹੱਤਿਆ ਸਬੰਧੀ 'ਧੀ ਦੀ ਪੁਕਾਰ' ਨਾਮੀ ਕਵਿਤਾ ਰਾਹੀਂ ਵੀ ਸੰਗਤਾਂ ਨੂੰ ਅੱਖਾਂ ਨਮ ਕਰਦੇ ਹੋਏ ਦੇਖਿਆ ਗਿਆ। ਬਾਬਾ ਆਤਮਾ ਸਿੰਘ ਜੀ ਮਿੱਡੂ ਖੇੜਾ ਵਾਲੇ ਜੋ ਕਿ ਲੰਬੀ ਸਰਕਲ ਦੇ ਨਿਗਰਾਨ ਨਿਯੁਕਤ ਕੀਤੇ ਗਏ ਹਨ ਆਪਣੇ ਸਹਿਯੋਗੀ ਭਾਈ ਗਮਦੂਰ ਸਿੰਘ ਜੀ ਅਤੇ ਹੋਰ ਸੰਗਤਾਂ ਨੂੰ ਲੈ ਕੇ ਮੁੱਖ ਸਮਾਗਮ ਵਿਚ ਪਹੁੰਚੇ। ਭਾਈ ਭਰਪੂਰ ਸਿੰਘ ਜੀ ਇੰਚਾਰਜ ਧਰਮ ਪ੍ਰਚਾਰ, ਸਬ-ਆਫਿਸ ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਉਚੇਚੇ ਤੌਰ 'ਤੇ ਪਹੁੰਚੇ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਦੀਆਂ ਮਾਲਵੇ ਖੇਤਰ ਵਿਚ ਪ੍ਰਾਪਤੀਆਂ ਦੀ ਸ਼ਲਾਘਾ ਕਰਦੇ ਹੋਏ ਸੰਗਤਾਂ ਨੂੰ ਗੁਰੂ ਮਿਸ਼ਨ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਜਥੇਦਾਰ ਗੁਰਪਾਲ ਸਿੰਘ ਜੀ ਗੋਰਾ ਸਾਬਕਾ ਸੀਨੀ. ਮੀਤ ਪ੍ਰਧਾਨ ਅਤੇ ਮੌਜੂਦਾ ਮੈਂਬਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੀ ਮੁੱਖ ਸਮਾਗਮ ਵਿਚ ਪਹੁੰਚੇ। ਉਨ੍ਹਾਂ ਨੇ ਸੰਬੋਧਨ ਕਰਦਿਆਂ ਸੰਗਤਾਂ ਨੂੰ ਜੋ ਕਿ ਵੱਖ-

ਵੱਖ ਨਗਰਾਂ ਤੋਂ ਪਹੁੰਚੀਆਂ ਸਨ ਨੂੰ ਵਧਾਈ ਦਿੱਤੀ ਅਤੇ ਗੁਰੂ ਦੇ ਲੜ ਲੱਗ ਕੇ, ਖੁਸ਼ੀਆਂ ਪ੍ਰਾਪਤ ਕਰਦੇ ਰਹਿਣ ਲਈ ਪ੍ਰੇਰਿਤ ਕੀਤਾ। ਧਾਰਮਿਕ ਫਿਲਮਾਂ ਵੀ ਦਿਖਾਈਆਂ ਗਈਆਂ। ਜਥੇ. ਗੁਰਪਾਲ ਸਿੰਘ ਜੀ ਗੋਰਾ, ਸ. ਮੇਜਰ ਸਿੰਘ ਜੀ ਐਡੀ. ਸਕੱਤਰ (ਪ੍ਰ), ਭਾਈ ਮੇਜਰ ਸਿੰਘ ਜੀ ਡਿਊਟੀ ਪੰਜ ਪਿਆਰਾ ਸ੍ਰੀ ਅਕਾਲ ਤਖ਼ਤ ਸਾਹਿਬ, ਭਾਈ ਟਹਿਲ ਸਿੰਘ ਭਲੇਰੀਆਂ ਵੱਲੋਂ ਮੁੱਖ ਸੇਵਾਦਾਰਾਂ ਤੇ ਪ੍ਰਬੰਧਕਾਂ ਨੂੰ ਸਿਰੋਪਾਉ ਦੇ ਕੇ ਧਰਮ ਪ੍ਰਚਾਰ ਲਈ ਡਟੇ ਰਹਿਣ ਲਈ ਉਤਸ਼ਾਹਿਤ ਕੀਤਾ। ਨਗਰ ਦੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜਥੇ. ਗੁਰਪਾਲ ਸਿੰਘ ਜੀ ਗੋਰਾ, ਭਾਈ ਬਲਦੇਵ ਸਿੰਘ ਜੀ ਮੁਖੀ ਧਰਮ ਪ੍ਰਚਾਰ ਵਹੀਰ ਅਤੇ ਭਾਈ ਮੇਜਰ ਸਿੰਘ ਜੀ ਪੰਜ ਪਿਆਰਾ ਅਤੇ ਸ. ਮੇਜਰ ਸਿੰਘ ਜੀ ਰਟੌਲ ਐਡੀ: ਸਕੱਤਰ (ਪ੍ਰ) ਨੂੰ ਸਿਰਪਾਉ ਦੇ ਕੇ ਧੰਨਵਾਦ ਕੀਤਾ। ਗੁਰੂ ਕਾ ਲੰਗਰ ਅਤੁੱਟ ਵਰਤਿਆ।

## ਬੰਗਾਲ-ਬਿਹਾਰ ਦੇ ਵੱਖ-ਵੱਖ ਸ਼ਹਿਰਾਂ-ਨਗਰਾਂ 'ਚ ਗੁਰਮਤਿ ਸਮਾਗਮ

ਬੀਬੀ ਹਰਪ੍ਰੀਤ ਕੌਰ ਖਾਲਸਾ ਪ੍ਰਚਾਰਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੦ ਸਾਲਾ ਗੁਰਗੱਦੀ ਪੁਰਬ ਨੂੰ ਸਮਰਪਿਤ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਬੰਗਾਲ-ਬਿਹਾਰ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੇ ਸਹਿਯੋਗ ਨਾਲ ਮਿਤੀ ੧-੧-੨੦੦੮ ਤੋਂ ੧੫-੨-੨੦੦੭ ਤਕ ਵਿਸ਼ੇਸ਼ ਸਮਾਗਮ ਬੰਗਾਲ-ਬਿਹਾਰ ਦੇ ਵੱਖ-ਵੱਖ ਇਲਾਕਿਆਂ ਵਿਚ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਬੰਗਾਲ ਦੇ ਪ੍ਰਧਾਨ ਸ. ਤਰਸੇਮ ਸਿੰਘ, ਮੀਤ ਪ੍ਰਧਾਨ ਸ. ਜਰਨੈਲ ਸਿੰਘ, ਸ. ਅਰਜਨ ਸਿੰਘ ਅਤੇ ਸੰਯੋਜਕ ਸ. ਰਜਿੰਦਰ ਸਿੰਘ ਦੀ ਉੱਦਮੀ ਅਗਵਾਈ ਸਦਕਾ ਅਤੇ ਜਨਰਲ ਸਕੱਤਰ ਸ. ਪਰਮਿੰਦਰ ਸਿੰਘ ਦੀ ਨਿਗਰਾਨੀ ਹੇਠ ਪ੍ਰਚਾਰ ਵਹੀਰ ਵਿੱਢੀ ਗਈ। ਇਸ ਪ੍ਰੋਗਰਾਮ ਤਹਿਤ ਬਹੁਲਾ, ਬਰਨਪੁਰ, ਕਜੜਾ, ਪੰਜਾਬੀ ਮੋੜ, ਗਾਇਘਟਾ, ਗੋਬਿੰਦਨਗਰ, ਧਨਬਾਦ, ਪਟਨਾ ਸਾਹਿਬ, ਨਿਆਮਤਪੁਰ, ਆਸਨਸੋਲ, ਦੁਰਗਾਪੁਰ ਆਦਿ ਵੱਖ-ਵੱਖ ਥਾਵਾਂ 'ਤੇ ਗੁਰਮਤਿ ਸਮਾਗਮ ਕਰਵਾਏ ਗਏ। ਇਨ੍ਹਾਂ ਗੁਰਮਤਿ ਸਮਾਗਮਾਂ ਵਿਚ ਸਵੇਰ-ਸ਼ਾਮ ਗੁਰਮਤਿ ਵਿਚਾਰਾਂ ਸੰਗਤ ਰੂਪ ਵਿਚ ਕੀਤੀਆਂ ਗਈਆਂ। ਬੀਬੀਆਂ ਦੇ ਪ੍ਰਭਾਵਸ਼ਾਲੀ ਸਹਿਯੋਗ ਨੂੰ ਸਦੀਵੀ ਰੂਪ ਦੇਣ ਹਿੱਤ, ਜਥੇਬੰਦਕ ਰੂਪ ਵਿਚ ਸਿੱਖ ਬੀਬੀਆਂ ਨੂੰ ਇਕੱਤਰ ਕੀਤਾ ਗਿਆ। ਵੱਖ-ਵੱਖ ਇਲਾਕਿਆਂ ਵਿਚ ਸਿੱਖ ਬੀਬੀਆਂ ਘਰਾਂ ਤੋਂ ਨਿਕਲ ਕੇ ਪ੍ਰਚਾਰ ਖੇਤਰ ਵਿਚ ਡਟ ਗਈਆਂ। ਬੱਚਿਆਂ ਅਤੇ ਨੌਜਵਾਨਾਂ ਨੂੰ ਇਸ ਲਹਿਰ ਵਿਚ ਪ੍ਰੇਰਨਾਦਾਇਕ-ਸਰੋਤ ਵਜੋਂ ਸ਼ਾਮਲ ਕਰਦਿਆਂ, ਵੱਖ-ਵੱਖ ਮੁਕਾਬਲੇ ਕਰਵਾਏ ਗਏ। ਇਨ੍ਹਾਂ ਸਮਾਗਮਾਂ ਵਿਚ ਪ੍ਰਚਾਰਕ ਦੇ ਤੌਰ 'ਤੇ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਦੀ ਪ੍ਰਚਾਰਕ ਬੀਬੀ ਹਰਪ੍ਰੀਤ ਕੌਰ ਦੀਆਂ ਸੇਵਾਵਾਂ ਲਈਆਂ ਗਈਆਂ ਅਤੇ ਕੀਰਤਨ ਦੇ ਰੂਪ ਵਿਚ ਸੇਵਾਵਾਂ ਸ. ਪ੍ਰਭਜੋਤ ਸਿੰਘ ਬਰਨਪੁਰ ਵਾਲੇ ਅਤੇ ਸ. ਰਵਿੰਦਰ ਸਿੰਘ ਜੀ ਨੇ ਨਿਸ਼ਕਾਮ ਰੂਪ ਵਿਚ ਨਿਭਾਈਆਂ।

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਵਿੱਚੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੪-੨੦੦੮*